੨੯ ਵਾਂ ਸਾਲ

# ਵਰਿਆਮ

ਸਤੰਬਰ, ੨੦੦੪



ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥

# ਪ੍ਰੋ: ਤਾਰਾ ਸਿੰਘ ਅਨਜਾਣ ਦਾ ਯੂ.ਕੇ ਵਿੱਚ ਸੁਆਗਤ




ਵੁਲਵਰਹੈਂਪਟਨ ਯੂ.ਕੇ. ਵਿੱਚ ਪ੍ਰੋ: ਸੰਤ ਤਾਰਾ ਸਿੰਘ ਅਨਜਾਣ ਸੰਪਾਦਕ ਸਤਿਜੁਗ ਦੇ ਸਨਮਾਨ ਦਾ ਦ੍ਰਿਸ਼। ਖਬਿਓਂ ਸ. ਜੁਗਿੰਦਰ ਸਿੰਘ ਭੰਮਰਾ ਅੰਬੈਸਡਰ ਆਫ ਪੀਸ, ਮਿ. ਸਹਿਦੇਵ ਬਿਸਮਲ ਚੇਅਰਮੈਨ (WIFG ਵੁਲਵਰਹੈਂਪਟਨ ਇੰਟਰਫੇਥ ਗਰੁਪ) ਸ. ਹਰਜਿੰਦਰ ਸਿੰਘ ਕੰਵਲ, ਸ. ਸੁਰਜੀਤ ਸਿੰਘ ਸੂਰਧਾਰ, ਪ੍ਰੋ. ਤਾਰਾ ਸਿੰਘ ਅਨਜਾਣ, ਸ. ਗੁਰਨਾਮ ਸਿੰਘ ਭੋਗਲ ਖਜ਼ਾਨਚੀ ਰਾਮਗੜੀਆ ਸਭਾ ਅਤੇ ਸੰਤ ਵਾਸਦੇਵ ਸਿੰਘ ਭਮਰਾ ਸ੍ਰਪਸਤ WIFG ਬਰਿਕਲਿਨ ਕਮਿਉਨਿਟੀ ਸੈਂਟਰ ਵੁਲਵਰਹੈਂਪਟਨ ੧੨ ਜੂਨ ੨੦੦੪।




ਵੁਲਵਰਹੈਂਪਟਨ ਯੂ.ਕੇ ਵਿੱਚ ਇੰਟਰਫੇਥ ਗਰੁਪ ਵਲੋਂ ਸੰਤ ਤਾਰਾ ਸਿੰਘ ਅਨਜਾਣ ਨੂੰ ਪੁਸਤਕਾਂ ਦਾ ਸੈੱਟ ਭੇਟ ਕਰਦੇ ਹੋਏ, ਸੰਤ ਵਾਸਦੇਵ ਸਿੰਘ ਭਮਰਾ ਪੈਟਰਨ, ਸ੍ਰੀ ਦਵਿੰਦਰ ਕਲਹਨ ਵਾਈਸ ਚੇਅਰਮੈਨ ਅਤੇ ਸ੍ਰੀ ਸਹਿਦੇਵ ਬਿਸਮਿਲ ਚੇਅਰਮੈਨ ਵੁਲਵਰਹੈਂਪਟਨ ਇੰਟਰਫੇਥ ਗਰੁਪ।

# ਵਰਿਆਮ

ਸਤੰਬਰ-੨੦੦੪

ਜਿਲਦ-੨੯

ਅੰਕ-੧੧

ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |



## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


## ਤਤਕਰਾ



### ਲੋਕ ਗੀਤ

ਤਵਾਰੀਖ ਦੇਸਾਂ ਦੇ ਰਾਜਸੀ ਹੇਰ-ਫੇਰ ਹੀ ਦਸਦੀ ਹੈ ਪਰ ਜੇ ਤੁਸਾਂ ਲੋਕਾਂ ਦੇ ਦਿਲ ਵੇਖਣੇ ਹੋਣ ਤਾਂ ਉਨ੍ਹਾਂ ਦੇ ਚਿੱਤਰ ਲੋਕ ਗੀਤ ਹੀ ਹੁੰਦੇ ਹਨ। ਇਹ ਗੀਤ ਲੋਕਾਂ ਦੇ ਦਿਲਾਂ ਵਿਚੋਂ ਝਰਨਿਆਂ ਵਾਂਗ ਨਿਕਲਦੇ ਹਨ ਤੇ ਜੀਵਨ ਦੀ ਸਰਲਤਾ ਵਿਚ ਸਮਾ ਜਾਂਦੇ ਹਨ। —*ਗੁਰਬਖਸ਼ ਸਿੰਘ ਪ੍ਰੀਤਲੜੀ*

# ਸ੍ਰੀ ਆਦਿ ਗ੍ਰੰਥ ਦੀ ਸ਼ਤਾਬਦੀ

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਪ੍ਰਕਾਸ਼ਨਾ ਦੀ ਚੌਥੀ ਸ਼ਤਾਬਦੀ ਸੰਸਾਰ ਭਰ ਵਿਚ ਮਨਾਈ ਜਾ ਰਹੀ ਹੈ। ਇਸ ਪਾਵਨ ਗ੍ਰੰਥ ਦੀ ਪ੍ਰਕਾਸ਼ਨਾ ਚਾਰ ਸੌ ਸਾਲ ਪਹਿਲਾਂ ਹੈਰਾਨਕੁਨ ਸਾਹਿਤਕ ਪ੍ਰਤਿਭਾ ਅਤੇ ਸੰਪਾਦਕੀ ਜੁਗਤ ਦੀ ਗਵਾਹੀ ਦਿੰਦੀ ਹੈ।

ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ਾਂ ਦੇਸਾਂਤਰਾ ਦਾ ਰਟਨ ਕੀਤਾ। ਉਸ ਸਮੇਂ ਦੇ ਵੱਖ-ਵੱਖ ਮਤਾਂ ਦੇ ਪਰਸਿਧ ਵਿਚਾਰਵਾਨਾਂ ਨਾਲ ਵਿਚਾਰ ਵਿਟਾਂਦਰਾ ਕੀਤਾ ਅਤੇ ਉਹਨਾਂ ਦੇ ਦ੍ਰਿਸ਼ਟੀ ਕੋਣ ਨੂੰ ਸਮਝਿਆ ਅਤੇ ਅਪਣਾ ਸਮਝਾਇਆ। ਇਸ ਸਮੇਂ ਤੱਕ ਪ੍ਰਾਪਤ ਵੱਖ-ਵੱਖ ਧਰਮਾਂ ਦੇ ਸਿਆਣਿਆਂ ਦੇ ਵਿਚਾਰ ਵੀ ਇਕੱਤਰ ਕੀਤੇ ਅਤੇ ਸਾਰੇ ਜੁਗਾਂ ਦੇ ਗਿਆਨ ਵਿਚਾਰ ਦਾ ਮੰਥਨ ਕਰ ਕੇ ਆਪਣੀ ਬਾਣੀ ਰਾਹੀ ਪ੍ਰਗਟ ਕੀਤਾ। ਆਪਣੀ ਰਚੀ ਬਾਣੀ ਅਤੇ ਹੋਰ ਪ੍ਰਾਪਤ ਮਹਾਂ ਪੁਰਖਾਂ ਦੀ ਬਾਣੀ ਅਗੇ ਤੋਂ ਅਗੇ ਗੁਰੂ ਸਾਹਿਬਾਨ ਨੇ ਰਚੀ ਅਤੇ ਸੰਭਾਲੀ ਵੀ।

ਗੁਰੂ ਅਰਜਨ ਦੇਵ ਜੀ ਨੂੰ ਬਹੁਤ ਅਕੀਦਤ ਨਾਲ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਸ਼ਹੀਦੀ ਆਪਣੇ ਆਪ ਵਿਚ ਬਹੁਤ ਉੱਚੀ ਅਤੇ ਅੱਦੁਤੀ ਪ੍ਰਾਪਤੀ ਹੈ ਅਤੇ ਇਸ ਵਿਚ ਸਿਰਤਾਜ ਰੁਤਬਾ ਹੋਰ ਵੀ ਉੱਚਾ।..... ਪਰ ਅਸੀਂ ਇਹ ਕਹਿਣੋ ਨਹੀਂ ਰਹਿ ਸਕਦੇ ਕਿ ਗੁਰਬਾਣੀ ਦੀ ਬੀੜ ਤਿਆਰ ਕਰਨੀ ਗੁਰੂ ਅਰਜਨ ਦੇਵ ਜੀ ਦੀ ਸਭ ਤੋਂ ਵੱਡੀ ਦੇਣ ਹੈ। ਮਨੁੱਖਤਾ ਨੂੰ ਏਡੀ ਵੱਡੀ ਦੇਣ ਇਤਿਹਾਸ ਵਿਚੋਂ ਹੋਰ ਲਭਣੀ ਮੁਸ਼ਕਲ ਹੈ।

ਬਾਣੀ ਵਿਚ ਵਿਚਾਰ ਅਤੇ ਕਰਮ ਦੇ ਅੰਤਰ ਨੂੰ ਬਹੁਤ ਸ਼ਿੱਦਤ ਨਾਲ ਬਿਆਨ ਕੀਤਾ ਹੈ। ਗਿਆਨ ਦੇ ਨਾਲ ਅਮਲ ਜ਼ਰੂਰੀ ਹੈ। ਅਮਲ ਤੋਂ ਬਿਨਾਂ ਗਿਆਨ ਵਿਅਰਥ ਹੈ, ਸਗੋਂ ਹਾਨੀਕਾਰਕ ਵੀ ਹੁੰਦਾ ਹੈ। ਸਾਡਾ ਇਤਿਹਾਸ ਇਸ ਗੱਲ ਦਾ ਗਵਾਹ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਗਿਆਨ ਵੀਚਾਰ ਅਤੇ ਅਮਲ ਕਰਮ ਦੇ ਸੰਪੂਰਨ ਸੁਮੇਲ ਨੂੰ ਦਰਸਾਇਆ ਹੈ। ਕਿਸੇ ਕੌਮ ਜਾਂ ਭਾਈਚਾਰੇ ਦੀ ਉੱਨਤੀ ਦਾ ਅੰਦਾਜ਼ਾ ਉਸ ਦੀ ਸਭਿਆਚਾਰਕ ਅਮੀਰੀ ਤੋਂ ਲਾਇਆ ਜਾਂਦਾ ਹੈ। ਸਭਿਆਚਾਰਕ ਅਮੀਰੀ ਵਿਚ ਸਾਹਿਤ ਅਤੇ ਸੰਗੀਤ ਚਿੰਤਨ ਦਾ ਪ੍ਰਮੁੱਖ ਅਸਥਾਨ ਹੈ। ਇਹ ਅਮੋਲ ਖਜ਼ਾਨਾ ਹੁੰਦਾ ਹੈ। ਇਹ ਹਿਸਾਬ ਨਾਲ ਪੰਜਾਬ ਅਤੇ ਖਾਸ ਕਰਕੇ ਸਿੱਖ ਸਮਾਜ ਕੋਲ ਇਕ ਬਹੁਤ ਭਾਰੀ ਅਮੀਰ ਵਿਰਾਸਤ ਸ੍ਰੀ ਆਦਿ ਗ੍ਰੰਥ ਦੇ ਰੂਪ ਵਿਚ ਹੈ।

ਪਰ ਅਜੇ ਤੱਕ ਵਰਾਸਤ ਦੀ ਅਮੀਰੀ ਦੇ ਨਾਲ ਨਾਲ ਚਿੰਤਨ ਦੀ ਕੰਗਾਲੀ ਵੀ ਵਸ ਪਈ ਹੈ। ਜਦੋਂ ਵੀ ਵਰਾਸਤ ਦੀ ਅਮੀਰੀ ਅਤੇ ਚਿੰਤਨ ਦੀ ਕੰਗਾਲੀ ਦਾ ਪਾੜਾ ਮਿਟ ਗਿਆ ਤਾਂ ਇਹ ਖਿੱਤਾ ਦੁਨੀਆ ਦਾ ਸਰਵਸ੍ਰੇਸ਼ਟ ਸਮਰਿਧ ਭਾਗ ਹੋਵੇਗਾ ਜਿਥੋਂ ਦੁਨੀਆਂ ਵਾਲੇ ਚਾਨਣ ਲੈਣਗੇ।

ਸ੍ਰੀ ਆਦਿ ਗ੍ਰੰਥ ਜ਼ਾਤ ਬਰਾਦਰੀਆਂ, ਵਰਨ ਜਾਤਾਂ ਅਤੇ ਧਰਮ ਦੀਆਂ ਦੀਵਾਰਾਂ ਤੋੜ ਕੇ ਮਨੁੱਖੀ ਏਕਤਾ ਪ੍ਰਭੂ ਭਗਤੀ, ਸੁੱਖ ਸ਼ਾਂਤੀ ਦਾ ਸੰਦੇਸ਼ ਦਿੰਦਾ ਹੈ। ਪਰ ਜੇ ਅਜੇ ਤੱਕ ਸਾਡੇ ਆਪਣੇ ਕੋਲ ਹੀ ਇਹ ਗੱਲ ਨਹੀਂ ਤਾਂ ਇਹ ਸੋਚਣਾ ਬਣਦਾ ਹੈ ਕਿ ਅਸੀਂ ਕਿਥੇ ਗੁਆਚ ਗਏ ਹਾਂ।

ਸਿੱਖ ਗੁਰੂਆਂ ਦੇ ਆਦਿ ਕਾਲ ਤੋਂ ਗੁਰਬਾਣੀ ਨੂੰ ਧੁਰ ਦੀ ਬਾਣੀ ਦਾ ਦਰਜਾ ਅਤੇ ਸਤਿਕਾਰ ਦਿੱਤਾ ਜਾ ਰਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂਆਂ ਅਤੇ ਮਹਾਂਪੁਰਖਾਂ ਦੀ ਬਾਣੀ ਨੂੰ ਵੱਧ ਤੋਂ ਵੱਧ ਸਤਿਕਾਰ ਦਿੱਤਾ। ਆਦਿ ਬੀੜ ਦੇ ਮੁਕੰਮਲ ਹੋਣ ਤੇ ਇਸ ਨੂੰ ਉੱਚੀ ਥਾਂ ਤੇ ਸਥਾਪਤ ਕੀਤਾ ਅਤੇ ਗੁਰੂ ਸਾਹਿਬ ਸਿੱਖਾਂ ਸਮੇਤ ਇਸ ਨੂੰ ਨਮਸਕਾਰ ਕਰਦੇ ਰਹੇ ਅਤੇ ਆਪਣੇ ਸਿਰ ਤੇ ਸਥਾਨ ਦਿੰਦੇ ਰਹੇ। ਸ੍ਰੀ ਗ੍ਰੰਥ ਸਾਹਿਬ ਦਾ ਇਹ ਰੁਤਬਾ ਸਿੱਖਾਂ ਦੇ ਸਾਰੇ ਵਰਗਾਂ ਅਤੇ ਹੋਰ ਲੋਕਾਂ ਵਿੱਚ ਅਜੇ ਤੱਕ ਕਾਇਮ ਹੈ। ਅਸੀਂ ਸਮਝਦੇ ਹਾਂ ਕਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਦਾ ਰੁਤਬਾ ਦੇਣ ਨਾਲ ਇਸ ਗ੍ਰੰਥ ਦੀ ਪਹਿਲਾਂ ਸਥਾਪਤ ਮਹਿਮਾ ਉੱਤੇ ਕੋਈ ਅਸਰ ਨਹੀਂ ਪੈਂਦਾ। ਗੁਰੂ ਸਾਹਿਬ ਗੁਰਿਆਈ ਆਪਣੇ ਸੇਵਕਾਂ ਨੂੰ ਦਿੰਦੇ ਰਹੇ ਹਨ। ਗੁਰੂ ਗ੍ਰੰਥ ਸਾਹਿਬ ਤਾਂ ਉਹਨਾਂ ਦੇ ਪੂਰਵਜ ਗੁਰੂਆਂ ਦੀ ਬਾਣੀ ਸੀ ਉਹਨਾਂ ਲਈ ਪੂਜਨੀਕ ਸੀ ਅਤੇ ਪਹਿਲਾਂ ਹੀ ਸਤਿਕਾਰ ਦੀ ਪਾਤਰ ਸੀ।

ਸਿੱਖ ਸਮਾਜ ਦਾ ਭਾਰੂ ਭਾਗ ਇਸ ਨੂੰ ਗੁਰੂ ਦਾ ਦਰਜਾ ਮਿਲਣ ਕਰਕੇ ਮਹਾਨ ਸਮਝਦਾ ਹੈ। ਕਿਵੇਂ ਵੀ ਕੋਈ ਸਮਝੇ ਮਹਾਨ ਨੇ ਮਹਾਨ ਰਹਿਣਾ ਹੈ ਸਾਨੂੰ ਕੋਈ ਕਿੰਤੂ ਨਹੀਂ।

ਗੁਰੂ ਗ੍ਰੰਥ ਸਾਹਿਬ ਸਾਡੀ ਸਭ ਦੀ ਸਾਂਝੀ ਵਿਰਾਸਤ ਹੈ। ਇਸ ਦੀ ਸ਼ਤਾਬਦੀ ਸਾਨੂੰ ਪ੍ਰਾਣੀ ਮਾਤਰ ਦੇ ਭਲੇ ਅਤੇ ਏਕਤਾ ਦੀ ਯਾਦ ਦਿਲਾਉਂਦੀ ਹੈ। ਆਪਣੇ ਗੁਰੂ ਦਾ ਸਤਿਕਾਰ ਕਰਨ ਦੀ ਪ੍ਰੇਰਣਾ ਦਿੰਦੀ ਹੈ। ਕੂੜ ਕੁਸੱਤ ਪਖੰਡ ਦੁਬਿਧਾ ਪਰਾਏ ਹੱਕ ਅਤੇ ਹੋਰ ਬੁਰਿਆਈਆਂ ਤਿਆਗਸਣ ਅਤੇ ਚੰਗਿਆਈ ਅਪਨਾਉਣ ਦਾ ਸੰਦੇਸ਼ ਦੇ ਰਹੀ ਹੈ। ਇਸ ਚੋਂ ਆਵਾਜ਼ ਆ ਰਹੀ ਹੈ।

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥

*—ਜਗਦੀਸ਼ ਸਿੰਘ*

# ਨਾਮਧਾਰੀ ਲਹਿਰ ਦਾ ਖਾਸਾ

*ਅਰਜਨ ਸਿੰਘ ਗੜਗਜ*

ਪੰਜਾਬ ਵਿੱਚ ਨਾਮਧਾਰੀ ਲਹਿਰ, ਜਿਸਨੂੰ ਕੂਕਾ ਲਹਿਰ ਵੀ ਕਿਹਾ ਜਾਂਦਾ ਹੈ, ਇਕ ਸਾਮਰਾਜ ਵਿਰੋਧੀ ਲਹਿਰ ਸੀ। ਇਹ ਲਹਿਰ ੧੮੫੭ ਵਿੱਚ ਹੀ ਅਰੰਭ ਹੋ ਗਈ ਸੀ। ਅਰਥਾਤ ਅਪ੍ਰੈਲ ੧੮੫੭ ਦੀ ਵਿਸਾਖੀ ਵਾਲੇ ਦਿਨ ਇਸ ਦਾ ਮੁਢ ਬੱਝਾ ਸਮਝਣਾ ਚਾਹੀਦਾ ਹੈ। ਪਰ ਅੰਗਰੇਜ਼ ਸਮਾਰਾਜ ਨੂੰ ਇਸ ਦਾ ਸ਼ੱਕ ਉਦੋਂ ਪਿਆ ਜਦ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਮੈਕਨਬ ਨੇ ੫ ਅਪ੍ਰੈਲ ੧੮੬੩ ਨੂੰ ਪੰਜਾਬ ਦੇ ਗਵਨਰ ਨੂੰ ਇਕ ਚਿੱਠੀ ਲਿਖੀ। ਚਿੱਠੀ ਵਿਚ ਲਿਖਿਆ ਸੀ" ਰਾਮ ਸਿੰਘ ਨਾਂ ਦਾ ਇਕ ਸਿਖ ਸਿਆਲਕੋਟ ਜ਼ਿਲੇ ਦਾ ਦੌਰਾ ਕਰ ਰਿਹਾ ਹੈ। ਉਸਦੇ ਹਜ਼ਾਰਾਂ ਸੇਵਕ ਹਨ। ਉਹ ਆਪਣੇ ਨਾਲ ਦਿਆਂ ਨੂੰ ਬੰਦੂਕਾਂ ਦੀ ਥਾਂ ਸੋਟਿਆਂ ਨਾਲ ਕਵੈਦ ਕਰਾਉਂਦੇ ਹਨ। ਅਤੇ ਕਿਸੇ ਦੁਨਿਆਵੀ ਹਾਕਮ ਦੀ ਈਨ ਨਹੀਂ ਮੰਨਦੇ।"

ਨਾਮਧਾਰੀ ਲਹਿਰ ਭਾਵੇਂ ਮਜ਼ਹਬੀ ਰੰਗਣ ਵਿਚ ਸੀ ਪਰ ਇਸਦਾ ਖਾਸਾ ਐਂਟੀ ਇੰਪੀਰੀਆਲਿਸਟ (ਸਾਮਰਾਜ ਵਿਰੋਧੀ) ਸੀ। ਜਿਵੇਂ ਉਸ ਸਮੇਂ ਦੀਆਂ ਜਾਂ ਉਸ ਤੋਂ ਪਿਛੋਂ ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਹੋਰ ਵੀ ਕੁਝ ਲਹਿਰਾਂ ਉਠੀਆਂ ਜਿਨ੍ਹਾਂ ਦਾ ਖਾਸਾ ਸਾਮਰਾਜ ਵਿਰੋਧੀ ਸੀ ਤੇ ਉਹ ਅੰਗਰੇਜ਼ ਤੋਂ ਆਪਣੇ ਦੇਸ ਨੂੰ ਅਜ਼ਾਦ ਕਰਾਉਣ ਦਾ ਜਜ਼ਬਾ ਰੱਖਦੀਆਂ ਸਨ ਪਰ ਉਨ੍ਹਾਂ ਸਾਰੀਆਂ 'ਤੇ ਥੋੜ੍ਹਾ ਬਹੁਤ ਮਜ਼ਹਬੀ ਰੰਗ ਚੜ੍ਹਿਆ ਹੋਇਆ ਸੀ। ਆਰੀਆ ਸਮਾਜ ਲਹਿਰ, ਸਿੰਘ ਸਭਾ ਲਹਿਰ, ਅਕਾਲੀ ਲਹਿਰ, ਦੇਵਬੰਦ ਲਹਿਰ, ਖਿਲਾਫਤ ਲਹਿਰ, ਅਹਿਰਾਰ ਲਹਿਰ ਆਦਿ ਅਜਿਹੀਆਂ ਲਹਿਰਾਂ ਸਨ। ੧੮੫੭ ਦਾ ਗ਼ਦਰ ਵੀ ਗਊ ਤੇ ਸੂਰ ਦੇ ਮਾਸ ਵਾਲੇ ਕਾਰਤੂਸਾਂ ਦੀ ਚਰਚਾ ਤੋਂ ਛੇਤੀ ਭੜਕ ਉਠਿਆ ਸੀ। ੧੯੦੫ ਤੋ ੧੯੦੭ ਤੋਂ ਲੈ ਕੇ ੧੯੨੨-੨੩ ਤਕ ਉਹ ਟੈਰੋਰਿਸਟ ਨੌਜਵਾਨ, ਜਿਹੜੇ ਦੇਸ ਦੀ ਅਜ਼ਾਦੀ ਲਈ ਫਾਂਸੀਆਂ 'ਤੇ ਝੂਲ ਜਾਣਾ ਆਪਣੇ ਖਬੇ ਹੱਥ ਦਾ ਕਰੱਤਵ ਸਮਝਦੇ ਸਨ, ਉਹ ਵੀ ਪਾਰਟੀ ਵਿਚ ਮੈਂਬਰ ਬਣਨ ਲਗਿਆ ਜਾਂ ਦੇਸ ਲਈ ਕੋਈ ਪ੍ਰਣ ਲੈਣ ਲਗਿਆਂ ਤਿਲਕ, ਹਵਨ ਤੇ ਗਣੇਸ਼ ਪੂਜਾ ਆਦਿ ਮਜ਼ਹਬੀ ਰਸਮਾਂ ਅਦਾ ਕਰਕੇ ਪ੍ਰਣ ਲੈਂਦੇ ਸਨ। ਉਸ ਵੇਲੇ ਦੇ ਕ੍ਰਾਂਤੀਕਾਰੀ ਨਾਵਲਾਂ ਵਿਚ ਅਨੰਦ ਮਠ ਦੀਆਂ ਕਹਾਣੀਆਂ ਤੇ ਹੋਰ ਵਾਕਿਅਤ ਇਸ ਗੱਲ ਦੇ ਗੁਆਹ ਹਨ।

ਇਨ੍ਹਾਂ ਸਾਰੀਆਂ ਸਾਮਰਾਜ-ਵਿਰੋਧੀ ਖਾਸੇ ਵਾਲੀਆਂ ਲਹਿਰਾਂ ਦਾ ਮਜ਼ਹਬੀ ਰੂਪ ਲੈਣਾ ਕੋਈ ਅਣੋਹਣੀ ਗੱਲ ਨਹੀਂ ਸੀ, ਕਿਉਂਕਿ ਉਸ ਵੇਲੇ ਦੇ ਜਗੀਰਦਾਰੀ ਢਾਂਚੇ ਅਤੇ ਹਰ ਪਹਿਲੂ ਤੋਂ ਜਗੀਰਦਾਰੀ ਦੀ ਪੱਕੀ ਪਕੜ ਦੇ ਦੌਰ ਵਿਚ ਇਹੋ ਕੁਝ ਹੋ ਸਕਦਾ ਸੀ। ਅਠ੍ਹਾਰਵੀਂ ਸਦੀ ਦੇ ਪਿਛਲੇ ਅਧ ਜਾਂ ਇਸ ਤੋਂ ਪਿਛੋਂ ਤਕ ਅਜੇ ਸਰਮਾਏਦਾਰੀ ਨੇ ਏਨੀ ਤਰੱਕੀ ਨਹੀਂ ਸੀ ਕੀਤੀ ਕਿ ਲੋਕ ਸਾਇੰਟਿਫਿਕ ਤੌਰ ਤੇ ਨੈਸ਼ਨਲਿਜ਼ਮ ਦੇ ਸ਼ੈਦਾਈ ਬਣ ਜਾਂਦੇ। ਸਮਾਜ ਦੇ ਪਿਛਾਂਹ ਖਿਚੂ ਜਗੀਰਦਾਰੀ ਢਾਂਚੇ ਵਿਚ ਮਜ਼ਹਬੀ ਆੜ ਹੇਠ ਨੈਸ਼ਨਿਲਜ਼ਮ ਦਾ ਸਿਰ ਚੁਕਣਾ ਹੀ ਉਸ ਵੇਲੇ ਬੜੀ ਗੱਲ ਸੀ।

ਨਾਮਧਾਰੀ ਲਹਿਰ ਵੀ ਭਾਰਤੀ ਲੋਕਾਂ ਤੇ ਖਾਸ ਕਰਕੇ ਪੰਜਾਬੀਆਂ ਦੀ ਉਸ ਅੰਗਰੇਜ਼ ਵਿਰੋਧੀ ਨਫ਼ਰਤ ਦੀ ਪੈਦਾਵਾਰ ਸੀ ਜਿਹੜੀ ਨਫ਼ਰਤ ਪੰਜਾਬ ਦੇ ਸਿੱਖਾਂ ਹੱਥੋਂ ਅੰਗਰੇਜ਼ ਕੋਲ ਚਲੇ ਜਾਣ, ਅੰਗਰੇਜ਼ ਹਥੋਂ ਇਥੋਂ ਦੇ ਆਪਾਨਿਰਭਰ ਸਮਾਜਕ ਢਾਂਚੇ ਦੇ ਤੋੜੇ ਮਰੋੜੇ ਜਾਣ ਅਤੇ ਦੇਸੀ ਕਾਰੀਗਰੀ ਨੂੰ ਦਬਾਕੇ ਅੰਗਰੇਜ਼ਾਂ ਵਲੋਂ ਆਪਣਾ ਮਾਲ ਇਥੇ ਠੋਸਣ ਨੇ ਲੋਕਾਂ ਵਿਚ ਭਰ ਦਿੱਤੀ ਸੀ। ੧੮੫੭ ਦੇ ਗ਼ਦਰ ਵਿਚ ਅੰਗਰੇਜ਼ਾਂ ਦੇ ਹਿਦੁਸਤਾਨੀਆਂ ਉਤੇ ਅਤਿਆਚਾਰਾਂ ਨੇ ਵੀ ਇਸ ਲਹਿਰ ਨੂੰ ਹੋਰ ਭੜਕਾਇਆ ਸੀ।

ਨਾਮਧਾਰੀ ਲਹਿਰ ਹੀ ਨਾ ਸਿਰਫ ਪੰਜਾਬ ਵਿਚ ਸਗੋਂ ਭਾਰਤ ਭਰ ਵਿਚ ਸ਼ਾਇਦ ਪਹਿਲੀ ਲਹਿਰ ਸੀ ਜਿਸਨੇ ਅੰਗਰੇਜ਼ ਸਰਕਾਰ ਨਾਲ ਪੂਰਾ ਦੇ ਦ੍ਰਿੜ ਨਾ ਮਿਲਵਰਤਨ ਕੀਤਾ ਸੀ। ਇਹ ਨਾ ਮਿਲਵਰਤਣ ੧੯੨੦-੨੧ ਦੇ ਗਾਂਧੀ ਜੀ ਦੇ ਨਾ ਮਿਲਵਰਤਣ ਤੋਂ ਕਿਤੇ ਮਜ਼ਬੂਤ ਤੇ ਅਗੇ ਸੀ। ਮਿਸਾਲ ਦੇ ਤੌਰ ਤੇ ਨਾਮਧਾਰੀਆਂ ਦੇ ਹੋਰ ਧਾਰਮਕ ਤੇ ਸਭਿਆਚਾਰਕ ਨਿਯਮਾਂ ਤੋਂ ਇਲਾਵਾ ਉਹਨਾਂ ਦੇ ਰਾਜਸੀ ਨਿਯਮਾਂ ਵਿਚ ਇਹ ਦਰਜ ਸੀ:

(ੳ) ਸਰਕਾਰੀ ਨੌਕਰੀ ਨਹੀਂ ਕਰਣੀ (ਅ) ਸਰਕਾਰੀ ਸਕੂਲ ਵਿਚ ਬੱਚੇ ਨਹੀਂ ਪੜ੍ਹੋਣੇ (ੲ) ਮੁਕਦਮੇ ਅੰਗਰੇਜ਼ੀ ਅਦਾਲਤਾਂ ਵਿਚ ਨਹੀਂ ਲਿਆਣੇ (ਸ) ਸੁਦੇਸ਼ੀ ਚੀਜ਼ਾਂ ਵਰਤਣੀਆਂ (ਹ) ਚਿੱਠੀ ਡਾਕਖ਼ਾਨੇ ਰਾਹੀਂ ਨਹੀਂ ਘਲਣੀ (ਕ) ਵਾਹ ਲਗਦੀ ਅੰਗਰੇਜ਼ ਦੀ ਰੇਲ ਤੇ ਨਹੀਂ ਚੜ੍ਹਣਾ। ਇਨ੍ਹਾਂ ਸਾਰੀਆਂ ਗੱਲਾਂ ਤੇ ਨਾਮਧਾਰੀ ਵੀਰ ਵੀਹਵੀਂ ਸਦੀ ਦੇ

ਦੂਜੇ ਦਹਾਕੇ ਤਕ ਪੂਰੀ ਤਰ੍ਹਾਂ ਅਮਲ ਕਰਦੇ ਰਹੇ। ਇਹੋ ਹੀ ਨਹੀਂ ਨਾਮਧਾਰੀ ਲਹਿਰ ਨੇ ਜਥੇਬੰਦੀ ਨੂੰ ਵੀ ਉਤੋਂ ਉਸਾਰਣਾ ਸ਼ੁਰੂ ਕੀਤਾ ਜਿਹੜੀ ਹਕੂਮਤ ਨੂੰ ਮੁਕਾਬਲੇ ਦੀ ਇਕ ਹਕੂਮਤ ਜਾਪਣ ਲਗ ਪਈ।

ਨਾਮਧਾਰੀ ਜਥੇਬੰਦੀ ਅਨੁਸਾਰ ਪੰਜਾਬ ਨੂੰ ੨੨ ਹਿਸਿਆਂ ਵਿਚ ਵੰਡਿਆ ਗਿਆ ਸੀ। ਹਰ ਹਿੱਸੇ ਦਾ ਇਕ ਗਵਰਨਰ ਸੀ ਜਿਸ ਨੂੰ ਸੂਬਾ ਕਹਿੰਦੇ ਸਨ। ਇਹੋ ਸੂਬੇ ਸੂਬਕ ਅਦਾਲਤਾਂ ਕਰਦੇ ਸਨ। ਹਰ ਤਸੀਲ ਤੇ ਹਰ ਪਿੰਡ ਵਿਚ ਜਥੇਦਾਰ ਨਿਯਤ ਸਨ। ਹਰ ਧਰਮਸਾਲਾ ਵਿਚ ਗਰੰਥੀ ਦਾ ਕੰਮ ਵਿਦਿਆ ਦੇਣਾ ਸੀ। ਡਾਕ ਦਾ ਮਹਿਕਮਾ ਵੀ ਆਪਣਾ ਸੀ, ਜਿਸ ਨੂੰ ਸਰਕਾਰੀ ਕਾਗ਼ਜ਼ਾਂ ਵਿਚ "ਕੂਕਾ ਪੋਸਟਲ ਸਰਵਿਸ" ਕਰਕੇ ਲਿਖਿਆ ਗਿਆ ਹੈ।

ਇਹਨਾਂ ਸਾਰੀਆਂ ਗੱਲਾਂ ਅੰਗਰੇਜ਼ੀ ਹਕੂਮਤ ਨੂੰ ਚਮਕਾ ਦਿੱਤਾ ਤੇ ਉਸ ਨੇ ਨਾਮਧਾਰੀ ਗੁਰੂ ਬਾਬਾ ਰਾਮ ਸਿੰਘ ਤੇ ਸਮੁਚੇ ਤੌਰ ਤੇ ਨਾਮਧਾਰੀ ਲਹਿਰ ਦੀ ਨਿਗਰਾਨੀ ਸ਼ੁਰੂ ਕਰ ਦਿੱਤੀ ਤੇ ਕੋਈ ਨਾ ਕੋਈ ਬਹਾਨਾ ਲਭਿਆ ਜਾਣ ਲੱਗਾ ਜਿਸ ਨਾਲ ਇਸ ਲਹਿਰ ਨੂੰ ਕੁਚਲਿਆ ਜਾ ਸਕੇ।

ਨਾਮਧਾਰੀ ਲਹਿਰ ਨਾਲ ਬੁਚੜਾਂ ਨੂੰ ਕਤਲ ਕਰਨ ਦੀ ਘਟਨਾ ਆਮ ਜੋੜੀ ਜਾਂਦੀ ਹੈ ਤੇ ਅੰਗਰੇਜ਼ ਹਕੂਮਤ ਦੇ ਅਸਰ ਹੇਠ ਕੁਝ ਲਾਲਚੀ ਤੇ ਅੰਗਰੇਜ਼-ਭਗਤ ਇਤਿਹਾਸਕਾਰਾਂ ਨੇ ਇਸ ਘਟਨਾ ਨੂੰ ਫਿਰਕੂ ਰੰਗ ਦੇਣ ਦੇ ਯਤਨ ਕੀਤੇ। ਪਰ ਮੇਰੀ ਨਜ਼ਰ ਵਿਚ ਬੁਚੜਾਂ ਦੇ ਕਤਲ ਦੀ ਵਾਰਦਾਤ ਫਿਰਕੂ ਨਹੀਂ ਸੀ ਕਿਉਂਕਿ ਨਾਮਧਾਰੀ ਬੁਚੜਾਂ ਨੂੰ ਨਹੀਂ ਬੁਚੜ-ਖਾਨਿਆਂ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਉਹ ਬੁਚੜਖਨਿਆਂ ਨੂੰ ਅੰਗਰੇਜ਼ ਵਲੋਂ ਹਮੇਸ਼ਾ ਲਈ ਫਿਰਕੂ ਭੜਕਾਹਟ ਦਾ ਅੱਡਾ ਸਮਝਦੇ ਸਨ ਜਿਹੜਾ ਹਿੰਦੂ ਮੁਸਲਮ ਫਸਾਦਾ ਦਾ ਕਾਰਨ ਬਣ ਸਕਦਾ ਸੀ ਤੇ ਜਿਹੜਾ ਪਿਛੋਂ ਜਾ ਕੇ ਬਣਿਆ ਵੀ।

ਬੁਚੜਾਂ ਦੇ ਕਤਲ ਦੀ ਵਾਰਦਾਤ ਨੂੰ ਲੈ ਕੇ ਅੰਗਰੇਜ਼ ਨੇ ਇਸ ਲਹਿਰ ਨੂੰ ਕੁਚਲ ਦੇਣ ਤੇ ਲੱਕ ਬੰਨ੍ਹ ਲਿਆ। ਹਕੂਮਤ ਨੇ ਆਪਣੇ ਪਿਠੂਆਂ ਤੋਂ ਰਿਪੋਰਟਾਂ ਕਰਵਾਈਆਂ ਕਿ ਨਾਮਧਾਰੀ ਲਹਿਰ ਖਤਰਨਾਕ ਹੈ, ਇਸ ਨੂੰ ਦਬਾਅ ਦੇਣਾ ਚਾਹੀਦਾ ਹੈ।

ਸਭ ਤੋਂ ਪਹਿਲਾਂ ੧੯੬੩ ਵਿਚ ਫੀਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਆਪਣੇ ਜ਼ਿਲੇ ਵਿਚ ਨਾਮਧਾਰੀ ਦੀਵਾਨਾਂ ਤੇ ਪਾਬੰਦੀ ਲਾ ਦਿੱਤੀ ਤੇ ਬਾਬਾ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸੇਵਕਾਂ ਸਣੇ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿੱਤਾ। ਪਰ ਨਾਮਧਾਰੀਆਂ ਵਿਚ ਗੁੱਸਾ ਵਧਦਾ ਵੇਖ ਕੇ ੧੯੬੬ ਵਿਚ ਪਾਬੰਦੀਆਂ ਚੁਕ ਲਈਆਂ ਗਈਆਂ ਪਰ ਇਹ ਗੱਲ ਆਰਜ਼ੀ ਹੀ ਸੀ।

ਬੁਚੜਖ਼ਾਨਿਆਂ ਦੀ ਵਾਰਦਾਤ ਦੇ ਸੰਬੰਧ ਵਿਚ ਸੰਨ ੧੯੭੨ ਨੂੰ ਮਲੇਰਕੋਟਲੇ ਵਿਚ ਕਈ ਨਾਮਧਾਰੀ ਫਾਹੇ ਚਾੜ੍ਹੇ ਗਏ। (ਫਾਹੇ ਨਹੀਂ ਲਾਏ ਗਏ, ਤੋਪਾਂ ਨਾਲ ਉਡਾਏ ਗਏ—ਸੰਪਾਦਕ) ਉਮਰ ਕੈਦ ਕਰਕੇ ਕਾਲੇ ਪਾਣੀ ਘਲ ਦਿੱਤੇ ਗਏ। ਜਿਹੜੇ ਬਚ ਰਹੇ ਉਨ੍ਹਾਂ ਨੂੰ ਪਿੰਡ ਵਿਚ ਨਜ਼ਰਬੰਦ ਕਰ ਦਿੱਤਾ ਗਿਆ ਅਤੇ ਉਨ੍ਹਾਂ ਉੱਤੇ ਹੋਰ ਕਈ ਪਾਬੰਦੀਆਂ ਲਾ ਦਿਤੀਆਂ ਗਈਆਂ। ਬਾਬਾ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿੱਤਾ ਗਿਆ: ਗੱਲ ਕੀ ੧੯੭੧-੭੨ ਤੋਂ ਲੈ ੧੯੨੦ ਤਕ, ਲਗਪਗ ਅੱਧੀ ਸਦੀ ਤੱਕ, ਨਾਮਧਾਰੀਆਂ ਤੇ ਅੰਗਰੇਜ਼ ਸਾਮਰਾਜੀਆਂ ਵਲੋਂ ਸਖ਼ਤੀ ਦਾ ਦੌਰ-ਦੌਰਾ ਜਾਰੀ ਰਿਹਾ। ਕੌਮੀ ਲਹਿਰ ਦੇ ਚੜ੍ਹਾਅ ਨੇ ਉਨ੍ਹਾਂ ਤੋਂ ਇਹ ਪਾਬੰਦੀਆਂ ਢਿਲੀਆਂ ਕਰਵਾਈਆਂ।

ਇਹ ਸਾਰੀ ਵਿਥਿਆ ਇਹ ਗੱਲ ਪੇਸ਼ ਕਰਦੀ ਹੈ ਕਿ ਨਾਮਧਾਰੀ ਲਹਿਰ ਦਾ ਖ਼ਾਸਾ ਅੰਗਰੇਜ਼ ਸਾਮਰਾਜ-ਵਿਰੋਧੀ ਖ਼ਾਸਾ ਸੀ ਤੇ ਇਹ ਨਾਮਧਾਰੀ ਵੀਰ ਭਾਰਤ ਵਰਸ਼ ਨੂੰ ਅੰਗਰੇਜ਼ਾਂ ਤੋਂ ਛੁਟਕਾਰਾ ਦਵਾਉਣ ਦੇ ਖਿਆਲ ਨਾਲ ਹੀ ਕੰਮ ਕਰ ਰਹੇ ਸਨ।

ਇਸ ਲਈ ੧੯੫੭ ਦੀ ਸੈਂਕੜੀ ਮਨਾਉਂਦਿਆਂ ਹੋਇਆ ਸਾਨੂੰ ਨਾਮਧਾਰੀ ਲਹਿਰ ਦੇ ਦੇਸ਼ ਭਗਤਕ ਇਤਿਹਾਸ ਨੂੰ ਕਦੇ ਨਹੀਂ ਭੁਲਣਾ ਚਾਹੀਦਾ।

*ਨਵਾਂ ਜ਼ਮਾਨਾ ੧੫ ਅਗਸਤ ੧੯੫੭*

**ਲੇਖਕਾਂ ਪ੍ਰਤੀ ਬੇਨਤੀ**

ਵਰਿਆਮ ਵਿਚ ਛਪਣ ਹਿਤ ਭੇਜੀ ਜਾਣ ਵਾਲੀ ਲਿਖਤ ਕਾਗਜ਼ ਦੇ ਇਕ ਪਾਸੇ ਹੀ ਸਾਫ-ਸਾਫ ਪੜ੍ਹਣ ਯੋਗ ਸ਼ਬਦਾਂ ਵਿਚ ਲਿਖੀ ਹੋਣੀ ਚਾਹੀਦੀ ਹੈ। ਕੱਟ ਵੱਢ ਨਹੀਂ ਕੀਤੀ ਹੋਣੀ ਚਾਹੀਦੀ। ਸਿਆਹੀ ਦਾ ਰੰਗ ਗੂੜ੍ਹਾ ਅਤੇ ਅਖਰ ਮੋਟੇ ਹੋਣ ਤਾਂ ਸਹੂਲਤ ਰਹੇਗੀ।

ਜਗ੍ਹਾ ਦੀ ਸਮਸਿਆ ਦੇ ਕਾਰਨ ਵਰਿਆਮ ਨੂੰ ਬਹੁਤ ਵੱਡੇ-ਵੱਡੇ ਲੇਖ ਭੇਜਣ ਤੋਂ ਸੰਕੋਚ ਕੀਤਾ ਜਾਵੇ। ਇਸ ਕਾਰਨ ਹੋਰ ਬਹੁਤ ਸਾਰੀਆਂ ਲਿਖਤਾਂ ਛਪਣੋਂ ਰਹਿ ਜਾਂਦੀਆਂ ਹਨ। ਰਿਪੋਰਟਾਂ ਅਤਿ ਸੰਖੇਪ ਹੋਣ।

ਇਸ ਕਾਰਜ ਲਈ ਤੁਹਾਡਾ ਸਹਿਯੋਗ ਚਾਹੀਦਾ ਹੈ।

*—ਸੰਪਾਦਕ*

# ਸ੍ਰੀ ਗੁਰੂ ਗ੍ਰੰਥ ਸਾਹਿਬ—ਮਾਨਵਤਾ ਦੇ ਮਾਰਗ ਦਰਸ਼ਕ

*ਸ੍ਰ. ਸੁਰਜੀਤ ਸਿੰਘ ਮਿਨਹਾਸ*
*ਸਾਬਕ ਸਪੀਕਰ, ਪੰਜਾਬ ਵਿਧਾਨ ਸਭਾ*

੨੦੦੪ ਸੰਨ ਈਸਵੀ ਆਦਿ *ਸ੍ਰੀ ਗ੍ਰੰਥ ਸਾਹਿਬ ਜੀ* ਦਾ ੪੦੦ ਸਾਲਾ ਪ੍ਰਕਾਸ਼ ਵਰ੍ਹਾ ਹੈ। ਭਾਦੋਂ ਸੁਦੀ, ੧੬੬੧ ਬਿਕ੍ਰਮੀ ਮੁਤਾਬਿਕ, ੧ ਅਗਸਤ, ੧੬੦੪ ਈਸਵੀ ਨੂੰ ਸ਼ਹੀਦਾਂ ਦੇ ਸਿਰਤਾਜ ਤੇ ਕੌਮ ਨੂੰ ਅਹਿਲੇ-ਕਿਤਾਬ ਬਣਾਉਣ ਵਾਲੇ ਮਹਾਨ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਜੀ ਵਿਖੇ ਇਸਦਾ ਪ੍ਰਕਾਸ਼ ਕਰਵਾਇਆ ਸੀ। ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ ਸਨ। *ਆਦਿ ਸ੍ਰੀ ਗ੍ਰੰਥ ਸਾਹਿਬ* ਜੀ ਨੂੰ ਪੋਥੀ ਸਾਹਿਬ ਦੇ ਨਾਂ ਨਾਲ ਵੀ ਪੁਕਾਰਿਆ ਜਾਂਦਾ ਸੀ। ਇਸ ਗ੍ਰੰਥ ਨੂੰ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਕਰਕੇ ਭਾਈ ਗੁਰਦਾਸ ਜੀ ਦੇ ਦਸਤੇ-ਮੁਬਾਰਿਕ ਤੋਂ ਲਿਖਵਾਇਆ। ਇਹ ਬੀੜ ਇਸ ਸਮੇਂ ਕਰਤਾਰਪੁਰ (ਜਲੰਧਰ) ਵਿਖੇ ਧੀਰ ਮੱਲੀਆਂ ਪਾਸ ਹੈ। ਇਸਦੇ ੯੭੪ ਪਤਰੇ ਭਾਵ ੧੯੪੮ ਸਫ਼ੇ, ੧੨ ਇੰਚ×੮ ਇੰਚ ਆਕਾਰ ਦੇ ਹਨ। ਇਸ ਵਿੱਚ ਸ੍ਰੀ ਰਾਗ ਤੋਂ ਲੈ ਕੇ ਪ੍ਰਭਾਤੀ ਰਾਗ ਤੱਕ ੩੦ ਰਾਗ ਹਨ ਅਤੇ ਕੁਲ ਬਾਣੀ ਸ਼ਬਦ, ਸਲੋਕ, ਪੌੜੀ ਆਦਿ ਦੀ ਗਿਣਤੀ ਮੁੰਦਾਵਣੀ ਤੱਕ ੫੭੫੧ ਹੈ। ਇਸ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਲਮ ਤੋਂ ਜਪੁ ਦੇ ਆਦਿ ਦਾ ਮੂਲਮੰਤਰ ਹੈ ਅਤੇ ਪੰਨੇ ੫੪੧ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਤਖ਼ਤ ਹਨ। ਇਸ ਬੀੜ ਵਿੱਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਦੇ ਕਲਾਮ ਦੇ ਨਾਲ ੧੫ ਭਗਤਾਂ ਤੇ ੧੫ ਭੱਟਾਂ ਤੇ ਹੋਰ ਮਹਾਂਪੁਰਖ਼ਾਂ ਦੀ ਰਚਨਾ ਦਰਜ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਫੇਰੀਆਂ (ਉਦਾਸੀਆਂ) ਸਮੇਂ ਜਿਨ੍ਹਾਂ ਭਗਤਾਂ, ਮਹਾਂਪੁਰਖ਼ਾਂ ਦੀ ਰਚਨਾ, ਜਿਥੋਂ ਜਿਥੋਂ ਉਪਲਬਧ ਸੀ, ਇਕੱਤਰ ਕੀਤੀ ਤੇ ਭਾਈ ਲਹਿਣਾ ਜੀ ਨੂੰ ਗੁਰਗੱਦੀ ਦੇਣ ਸਮੇਂ 'ਪੋਥੀ ਭੀ ਦੇ ਦਿੱਤੀ'—(ਪ੍ਰਿੰਸੀਪਲ ਸਤਿਬੀਰ ਸਿੰਘ)। ਇਹ ਬਾਣੀ, ਸਮੇਤ ਅਗਲੇ ਗੁਰੂ ਸਾਹਿਬਾਨ ਦੀ ਰਚਨਾ ਦੇ, ਗੁਰੂ ਅਰਜਨ ਦੇਵ ਜੀ ਤੱਕ ਪੁੱਜੀ। ਪੰਜਵੇਂ ਗੁਰੂ ਨੇ ਕੌਮ ਉਸਾਰੀ ਦੇ ਵਡੇਰੇ ਤੇ ਅਲੌਕਿਕ ਤਜਰਬੇ 'ਚ ਜਿਥੇ ਸ਼ਹਾਦਤ ਦੀ ਅਦੁੱਤੀ ਪ੍ਰੰਪਰਾ ਕਾਇਮ ਕੀਤੀ ਉਥੇ ਕੌਮ ਨੂੰ ਕੇਂਦਰੀ ਧਰਮ ਅਸਥਾਨ, ਸ੍ਰੀ ਹਰਿਮੰਦਰ ਸਾਹਿਬ, ਕੌਮ ਦਾ ਕਾਅਬਾ, ਵੀ ਬਖ਼ਸ਼ਿਸ਼ ਕੀਤਾ ਅਤੇ ਨਾਲ ਹੀ ਵਿਚਾਰਾਂ ਦੀ ਸਾਂਝ ਤੇ ਉੱਚ ਸੋਚਣੀ ਹਿੱਤ ਸਿੱਖਾਂ ਨੂੰ ਅਹਿਲੇ-ਕਿਤਾਬ ਵੀ ਬਣਾਇਆ।

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ *ਆਦਿ ਸ੍ਰੀ ਗ੍ਰੰਥ ਸਾਹਿਬ* ਦੀ ਬਾਣੀ 'ਚ ਗੁਰੂ ਤੇਗ ਬਹਾਦਰ ਜੀ ਦਾ ਕਲਾਮ ਸ਼ਾਮਿਲ ਕੀਤਾ। ਇਸ ਵਿੱਚ ਪਹਿਲੇ ੩੦ ਰਾਗਾਂ ਦੇ ਨਾਲ ਨੌਵੀਂ ਪਾਤਸ਼ਾਹੀ ਦਾ ਵਰਤਿਆ ਰਾਗ ਜੈਜਾਵੰਤੀ ੩੧ਵੇਂ ਰਾਗ ਦੇ ਰੂਪ ਵਿੱਚ ਸ਼ਾਮਿਲ ਹੋਇਆ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਦਮਦਮੇ ਦੇ ਮੁਕਾਮ ਤੇ ਦਸਵੇਂ ਪਾਤਸ਼ਾਹ ਨੇ ਸੰਮਤ ੧੭੬੨-੬੩ ਵਿੱਚ ਆਤਮਿਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਨ ਕਰਕੇ *ਗੁਰੂ ਗ੍ਰੰਥ ਸਾਹਿਬ* ਲਿਖਵਾਇਆ ਅਤੇ ਸ਼ਬਦ, ਸਲੋਕ, ਪੌੜੀ ਆਦਿ ਦੀ ਜਪੁ ਤੋਂ ਲੈ ਕੇ ਮੁੰਦਾਵਣੀ ਤੱਕ ਗਿਣਤੀ ੫੮੬੭ ਹੈ।

ਵਰਤਮਾਨ 'ਚ *ਗੁਰੂ ਗ੍ਰੰਥ ਸਾਹਿਬ ਜੀ* ਵਿੱਚ ਗੁਰੂ ਨਾਨਕ ਦੇਵ ਜੀ ਦੇ ੯੭੬, ਗੁਰੂ ਅੰਗਦ ਦੇਵ ਜੀ ਦੇ ੬੩, ਗੁਰੂ ਅਮਰਦਾਸ ਜੀ ਦੇ ੯੦੧, ਗੁਰੂ ਰਾਮਦਾਸ ਜੀ ਦੇ ੬੭੯, ਗੁਰੂ ਅਰਜਨ ਦੇਵ ਜੀ ਦੇ ੨੨੧੬, ਗੁਰੂ ਤੇਗ ਬਹਾਦਰ ਜੀ ਦੇ ੧੧੬ ਸ਼ਬਦ/ਸਲੋਕ ਹਨ। ਇਨ੍ਹਾਂ ਤੋਂ ਇਲਾਵਾ ਭਗਤ ਕਬੀਰ ਜੀ ਦੇ ੫੪੦, ਬਾਬਾ ਫ਼ਰੀਦ ਜੀ ਦੇ ੧੨੨, ਭਗਤ ਨਾਮਦੇਵ ਜੀ ਦੇ ੬੦, ਭਗਤ ਰਵਿਦਾਸ ਜੀ ਦੇ ੪੧, ਭਗਤ ਧੰਨਾ ਜੀ ਦੇ ੪, ਭਗਤ ਤ੍ਰਿਲੋਚਨ ਜੀ ਦੇ ੪, ਭਗਤ ਬੇਣੀ ਜੀ ਦੇ ੩, ਭਗਤ ਭੀਖਣ ਜੀ ਦੇ ੨, ਭਗਤ ਜੈਦੇਵ ਜੀ ਦੇ ੨, ਭਗਤ (ਸਵਾਮੀ) ਰਾਮਾਨੰਦ ਜੀ ਦਾ ੧, ਭਗਤ ਪਰਮਾਨੰਦ ਜੀ ਦਾ ੧, ਭਗਤ ਸਧਨਾ ਜੀ ਦਾ ੧, ਭਗਤ ਸੂਰਦਾਸ ਜੀ ਦਾ ੧, ਭਗਤ ਪੀਪਾ ਜੀ ਦਾ ਇਕ, ਸ਼ਬਦ/ਸਲੋਕ ਹਨ। ਇਸ ਤੋਂ ਬਿਨਾਂ ਸੁੰਦਰ ਜੀ ਦੇ ੬ ਸ਼ਬਦ, ਸੱਤੇ ਬਲਵੰਡ ਦੀ ਵਾਰ, ਰਾਮਕਲੀ ਰਾਗ ਵਿੱਚ ੮ ਪਉੜੀਆਂ, ਭਾਈ ਮਰਦਾਨਾ ਜੀ ਦੇ ੩ ਸਲੋਕ, (ਪਰ ਗਿਆਨੀ ਪ੍ਰਤਾਪ ਸਿੰਘ ਦੀ ਪੁਸਤਕ 'ਭਗਤ ਦਰਸ਼ਨ' ਅਨੁਸਾਰ, ਇਹ ੩ ਸਲੋਕ ਮਰਦਾਨਾ ਜੀ ਪ੍ਰਤੀ ਹਨ, ਉਨ੍ਹਾਂ ਦੇ ਨਹੀਂ), ਪਰ ਡਾ. ਤਾਰਨ ਸਿੰਘ ਅਨੁਸਾਰ 'ਮੇਰੇ ਵਿਚਾਰ ਵਿੱਚ ਇਹ ਸਲੋਕ ਭਾਈ ਮਰਦਾਨਾ ਜੀ ਦੀ ਰਚਨਾ ਹਨ।' ਭੱਟਾਂ ਦੇ ੧੨੩ ਸਵੱਈਏ *ਗੁਰੂ ਗ੍ਰੰਥ ਸਾਹਿਬ* ਵਿੱਚ ਦਰਜ

ਹਨ। ਸੱਤਾ ਤੇ ਬਲਵੰਡ ਤੋਂ ਇਲਾਵਾ ਹੋਰ ਭੱਟ ਹਨ—ਕਲੱਸਹਾਰ, ਜਾਲਪ, ਕੀਰਤ, ਭਿੱਖਾ, ਸੱਲ੍ਹ, ਭਲ੍ਹ, ਨਲ੍ਹ, ਗਯੰਦ, ਮਥੁਰਾ, ਬਲ੍ਹ, ਹਰਿਬੰਸ। (ਭਾਵ ਕੁਲ ੩੬ ਮਹਾਂਪੁਰਸ਼ਾਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ)। 'ਛੱਤੀ ਮਹਾਪੁਰਸ਼ਾਂ ਵਿੱਚੋਂ ਕਿਸੇ ਨੇ ਵੀ ਆਪਣਾ ਆਪ ਨਹੀਂ ਜਤਾਇਆ, ਸਿਰਫ਼ ਵਾਹਿਗੁਰੂ ਦੀ ਬਾਤ ਕੀਤੀ ਹੈ'—(ਪ੍ਰਿੰ ਸਤਿਬੀਰ ਸਿੰਘ)।

੧੯੬੦ ਵਿੱਚ ਸੰਯੁਕਤ ਰਾਸ਼ਟਰ ਸੰਘ (ਯੂ.ਐਨ.ਓ.) ਨੇ *"The Sacred writings of the Sikhs"* ਨਾਂ ਦੀ ਪੁਸਤਕ ਆਪਣੇ *Unesco* ਵਿੰਗ ਰਾਹੀਂ ਪ੍ਰਕਾਸ਼ਤ ਕਰਵਾਈ, ਤਾਂ ਕਿ ਗੁਰੂ ਸਾਹਿਬਾਨ ਦੇ ਸੰਦੇਸ਼ ਤੋਂ ਮਨੁੱਖਤਾ ਨੂੰ ਜਾਣੂੰ ਕਰਾਕੇ ਸੰਸਾਰ 'ਚ ਸਥਾਈ ਅਮਨ, ਤੇ ਸ਼ਾਂਤੀ ਦਾ ਮਾਹੌਲ ਉਸਾਰਨ 'ਚ ਸਹਾਇਤਾ ਮਿਲੇ। ਇਸ ਪੁਸਤਕ ਦੇ ਮੁੱਖਬੰਦ ਵਿੱਚ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ, ਸਰ ਆਰਨੋਲਡ ਟੋਇਨਬੀ ਲਿਖਦੇ ਹਨ :-

*"The Adi Granth is part of mankind's common spiritual treasure. Of the religious scriptures, this Book is the most highly venerated. It means more to Sikhs than even the Quran means to Muslims, the Bible to Christians and the Torah to Jews. Sikhs may well be proud of their religion's ethos and origin. It emphasised the universal spiritual truths and these truths belong to all ages and to all faiths. In this coming religious debate, the Sikh religion and its scripture, the Adi Granth, will have something of special value to say to the rest of the world."*

ਦੂਜੇ ਧਰਮ ਗ੍ਰੰਥਾਂ ਦੇ ਸੰਦਰਭ ਵਿੱਚ ਜੇ ਅਸੀਂ ਵਿਚਾਰੀਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਇਕ ਵਿਲੱਖਣ ਤੇ ਮੁੱਖ ਗੁਣ ਇਹ ਹੈ ਕਿ ਸਿੱਖ ਧਰਮ ਦੇ ਬਾਨੀਆਂ ਦੀ ਦੇਖ-ਰੇਖ ਵਿੱਚ ਇਹ ਰਚਨਾ ਤਿਆਰ ਹੋਈ। ਇਸ ਵਿੱਚ ਕੋਈ ਰੌਲਾ ਦੀ ਗੁੰਜਾਇਸ਼ ਨਹੀਂ। ਪਹਿਲਾਂ ਗੁਰੂ ਅਰਜਨ ਦੇਵ ਜੀ ਤੇ ਫੇਰ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਧੀ ਦੇਖ-ਰੇਖ ਤੇ ਅਗਵਾਈ ਹੇਠ ਇਹ ਕਾਰਜ ਸਿਰੇ ਚੜ੍ਹਿਆ।

ਅੱਜ ਮਨੁੱਖਤਾ ਤੇ ਸਾਰਾ ਵਿਸ਼ਵ ਮਾਨਸਿਕ ਰੂਪ ਵਿੱਚ ਅਸ਼ਾਂਤੀ, ਦੁਸ਼ਮਣੀ ਅਤੇ ਹਥਿਆਰਾਂ ਦੀ ਦੌੜ 'ਚ ਰੁਝੇ ਹੋਏ ਨੇ। ਸ਼ੁਕਰ, ਸੂਰਜ ਤੇ ਬ੍ਰਹਿਮੰਡ ਦੀਆਂ ਹੋਰ ਖੋਜਾਂ ਦੇ ਪਿੜ ਵਿੱਚ ਮਨੁੱਖ ਉੱਨਤੀ ਦੀਆਂ ਸਿਖ਼ਰਾਂ ਵੱਲ ਵੱਧ ਰਿਹਾ ਹੈ ; ਪਰ ਆਪਸੀ ਭਾਈਚਾਰਾ, ਸਦਭਾਵਨਾ, ਹਮਦਰਦੀ ਅਤੇ ਪ੍ਰਸਪਰ ਪ੍ਰੇਮ ਦਾ ਵਾਤਾਵਰਣ ਵਿਸਰਦਾ ਜਾ ਰਿਹਾ ਹੈ। *ਗੁਰੂ ਗ੍ਰੰਥ ਸਾਹਿਬ* ਦਾ ਅਮਰ ਪੈਗਾਮ ਮਾਨਵਤਾ ਨੂੰ ਅਮਨ, ਸ਼ਾਂਤੀ ਤੇ ਮਨੁੱਖੀ ਸਹਿਹੋਂਦ ਦੀ ਚੜ੍ਹਦੀ ਕਲਾ ਦੀ ਪ੍ਰੇਰਨਾ ਦਿੰਦਾ ਹੈ। *ਗੁਰੂ ਗ੍ਰੰਥ ਸਾਹਿਬ* ਦਾ ਇਹ ਸੁਨੇਹਾ ਸਭ ਭਾਸ਼ਾਵਾਂ ਵਿੱਚ ਪ੍ਰਕਾਸ਼ਤ ਹੋਣਾ ਚਾਹੀਦਾ ਹੈ ਤਾਂ ਕਿ ਮਨੁੱਖੀ ਹਿਰਦਿਆਂ 'ਚ ਸ਼ਾਂਤੀ ਆ ਸਕੇ।

*ਆਦਿ ਗ੍ਰੰਥ ਸਾਹਿਬ ਜੀ* ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਦੇ ਪਾਵਨ ਅਵਸਰ 'ਤੇ ਸਾਡਾ ਧਰਮ ਕਰਤੱਵ ਬਣਦਾ ਹੈ ਕਿ ਅਸੀਂ ਇਸ 'ਧੁਰ ਕੀ ਬਾਣੀ' ਦਾ ਸੰਦੇਸ਼ ਸਾਰੀ ਮਾਨਵਤਾ ਤੱਕ ਪਹੁੰਚਾਈਏ। *ਆਦਿ ਗ੍ਰੰਥ ਸਾਹਿਬ* ਜੀ ਦੇ ਰਚੈਤਾ, ਗੁਰੂ ਅਰਜਨ ਦੇਵ ਦੀ ਵਡਿਆਈ ਵਰਨਣ ਕਰਦੇ ਜਿਥੇ ਭੱਟਾਂ ਨੇ ਬਹੁਤ ਕੁਝ ਸਪੁਰਦੇ-ਕਲਮ ਕੀਤਾ ਹੈ, ਉਥੇ ਉਰਦੂ ਦੇ ਇਕ ਨਾਮਵਰ ਸ਼ਾਇਰ, ਮਰਹੂਮ ਸੂਰਜ ਕੰਵਲ ਸਰੂਰ ਨੇ ਵੀ ਬਹੁਤ ਸੁੰਦਰ ਰਚਨਾ ਦੁਆਰਾ ਇਉਂ ਲਿਖਿਆ ਹੈ—

ਅਮਰ ਹੈ ਤੂ ਗੁਰੂ ਅਰਜਨ,
ਅਮਰ ਤੇਰੀ ਨਿਸ਼ਾਨੀ ਹੈ।
ਨਾ ਹਮਸਰ ਹੈ ਤੇਰਾ ਕੋਈ,
ਨਾ ਕੋਈ ਤੇਰਾ ਸਾਨੀ ਹੈ।
ਗੁਰੂ ਅਰਜਨ ਕੀ ਬਖਸ਼ਿਸ਼ ਕੋ,
ਹਦੀਸੇ ਆਸਮਾਨ ਕਹੀਏ।
ਰਮੌਜ਼ੇ ਕਾਮਲੇ ਕੁਦਰਤ ਕਾ,
ਬਹਿਰੇ ਬੇਕਰਾ ਕਹੀਏ।

ਜਿਸ ਮਨੁੱਖੀ ਸਹਿਹੋਂਦ, ਮਿਲਵਰਤਣ ਤੇ ਗੁਣਾਂ ਨੂੰ ਗੁਰੂਆਂ ਨੇ ਹਿੰਦੂ ਤੇ ਮੁਸਲਮਾਨ ਮਹਾਂਪੁਰਸ਼ਾਂ ਦਾ ਕਲਾਮ ਇਕ ਥਾਂ ਇਕੱਤ੍ਰ ਕਰਕੇ ਸੰਸਾਰ ਨੂੰ ਭਾਈਚਾਰਕ ਸਾਂਝ, ਮਨੁੱਖਤਾ ਦੀ ਵਡਿਆਈ ਗ੍ਰਹਿਣ ਕਰਨ ਦੀ ਗੱਲ ਕੀਤੀ ਹੈ, ਉਸ ਮਿਸ਼ਨ ਨੂੰ ਅੱਗੇ ਤੋਰਨਾ ਸਾਡਾ ਪਰਮ ਕਰਤੱਵ ਬਣਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ—

*ਦਿਨ ਰਾਤਿ ਚਾਨਣੁ ਚਾਉ ਉਪਜੈ*
*ਸਬਦੁ ਗੁਰ ਕਾ ਮਨਿ ਵਸੈ ॥*

*(ਗੁਰੂ ਗ੍ਰੰਥ ਸਾਹਿਬ, ਪੰਨਾ ੭੬੭)*

***

# ਚੌਕ-ਚੌਰਾਹਾ

/ਡਾ. ਲਖਵਿੰਦਰ ਜੌਹਲ

ਗਤੀਸ਼ੀਲਤਾ ਅਤੇ ਸਾਪੇਖਤਾ ਦੋ ਅਜਿਹੇ ਸ਼ਬਦ ਹਨ, ਜੋ ਮੈਨੂੰ ਬਹੁਤ ਪ੍ਰੇਸ਼ਾਨ ਕਰਦੇ ਹਨ ਕਦੇ-ਕਦੇ। ਸ਼ਾਇਦ ਨਿਊਟਨ ਅਤੇ ਆਈਨ ਸਟਾਈਨ ਵੀ ਇਨ੍ਹਾਂ ਸੰਕਲਪਾਂ ਨਾਲ ਜੂਝਦੇ ਹੋਏ ਏਨੇ ਪ੍ਰੇਸ਼ਾਨ ਨਹੀਂ ਹੋਏ ਹੋਣਗੇ, ਜਿੰਨਾ ਬੇਚੈਨ, ਮੈਂ ਇਨ੍ਹਾਂ ਬਾਰੇ ਸੋਚਦਿਆਂ ਹੋ ਜਾਂਦਾ ਹਾਂ। ਜਦੋਂ ਕਦੇ ਮੈਂ ਕਿਸੇ ਚੌਕ-ਚੌਰਾਹੇ ਵਿੱਚੀਂ ਗੁਜ਼ਰਦਾ ਹਾਂ ਤਾਂ ਮੇਰਾ ਜੀ ਕਰਦਾ ਹੈ ਕਿ ਮੈਂ ਇਕ ਨੁੱਕਰੇ ਉਚੀ ਜਗਾਹ ਉੱਤੇ ਖੜ੍ਹਾ ਹੋ ਕੇ ਆਉਂਦੀ ਜਾਂਦੀ ਭੀੜ ਨੂੰ ਨਿਹਾਰਾਂ ਤੇ ਨਿਹਾਰਦਾ ਰਹਾਂ.... ਦੇਰ ਤੱਕ-ਸਵੇਰ ਤੱਕ। ਸ਼ਾਮ ਤੱਕ ਤੇ ਫੇਰ ਰਾਤ ਤੱਕ....ਤੇ ਫੇਰ....ਸਵੇਰ ਤੱਕ। ਕਦੋਂ ਰੁਕੇਗੀ ਇਹ ਭੀੜ—ਕਦੋਂ ਰੁਕਣਗੀਆਂ ਇਹ ਗੱਡੀਆਂ। ਇਹ ਲੋਕ.... ਇਹ ਪੀਂ ਪੀਂ..... ਇਹ ਦਗੜ ਦਗੜ।

ਚੌਰਾਹੇ ਦੀ ਭੀੜ ਵਿਚ ਖੜ੍ਹਾ ਪੁਲਸੀਆ ਲੋਕਾਂ ਨੂੰ ਇਸ਼ਾਰਿਆਂ ਨਾਲ ਉਨ੍ਹਾਂ ਦੇ ਰਸਤੇ ਉੱਤੇ ਜਾਣ ਦਾ ਢੁਕਵਾਂ ਸਮਾਂ ਦੱਸ ਰਿਹਾ ਹੈ— 'ਤੁਸੀਂ ਏਧਰ ਜਾਓ ਹੁਣ...ਤੁਸੀਂ ਏਧਰ ਜਾਓ ਹੁਣ...' ਵਾਹ! ਕਿੰਨਾ 'ਜ਼ਿੰਮੇਵਾਰੀ' ਭਰਿਆ ਕਾਰਜ ਹੈ ਇਹ। ਕੀ ਸੱਚਮੁੱਚ ਜ਼ਰੂਰਤ ਹੈ ਇਸ ਦੀ ਇਥੇ ? ਬੱਤੀ ਦਾ ਬਦਲ ਬਣਿਆ ਬੰਦਾ ਚੌਕ ਦੀ ਸਭ ਤੋਂ ਮਹੱਤਵਪੂਰਨ 'ਵਸਤੂ'— ਹੈ-ਇਸ ਵੇਲੇ। ਹਰ ਕੋਈ ਵੇਖਦਾ ਹੈ ਉਸ ਵਲ—ਹਰ ਕੋਈ ਉਸਦੇ ਇਸ਼ਾਰੇ ਦੀ ਉਡੀਕ ਵਿਚ ਹੈ। ਆਪਣੇ ਤੁਰਨ ਲਈ ਢੁਕਵੇਂ ਸਮੇਂ ਦੀ ਤਲਾਸ਼ ਵਿੱਚ...। ਟੀ.ਐਸ. ਇਲੀਅਟ ਨੇ ਆਪਣੀ ਇਕ ਕਵਿਤਾ ਵਿੱਚ ਕਿਹਾ ਹੈ :-

"A Thousand Policemen directing the traffic cannot tell you why you come, where you go"

ਪਰ ਚੌਕ ਵਿਚ ਲੰਘ ਰਹੀ ਭੀੜ ਤਾਂ ਸ਼ਾਇਦ ਜਾਣਦੀ ਹੀ ਹੋਵੇ ਕਿ ਉਹ ਕਿਥੇ ਜਾ ਰਹੀ ਹੈ। ਕਿਥੋਂ ਆ ਰਹੀ ਹੈ ਅਤੇ ਕਿਉਂ ਆ ਰਹੀ ਹੈ ? ਕਿਸੇ ਨਾ ਕਿਸੇ ਕਾਹਲ ਵਿਚ ਹੈ ਹਰ ਕੋਈ। ਜਿਵੇਂ ਅੱਜ ਹੀ ਤੇ ਸਿਰਫ ਅੱਜ ਹੀ... ਹੁਣੇ ਅਤੇ ਸਿਰਫ ਹੁਣੇ ਦੁਨੀਆਂ ਦੇ ਸਾਰੇ ਕਾਰਜ ਮੁਕੰਮਲ ਹੋਣ ਵਾਲੇ ਹੋਣ।

ਗੁਜਰਾਤੀ ਲੇਖਿਕਾ ਪੰਨਾ ਅਧਵਰਯੂ ਨੇ ਆਪਣੇ ਇਕ ਅਧਿਆਪਕ ਦਾ ਹਵਾਲਾ ਦੇਂਦੇ ਹੋਏ ਸਾਪੇਖਤਾ ਨੂੰ ਪਰਿਭਾਸ਼ਤ ਕਰਦਿਆਂ ਲਿਖਿਆ ਹੈ—"ਜਦੋਂ ਗੱਡੀ ਆਉਂਦੀ ਹੈ ਤਾਂ ਸਟੇਸ਼ਨ ਉੱਤੇ ਖੜ੍ਹੇ ਲੋਕ ਕਹਿੰਦੇ ਹਨ 'ਗੱਡੀ ਆ ਗਈ' 'ਗੱਡੀ ਆ ਗਈ' ਪਰ ਉਸੇ ਸਥਿਤੀ ਵਿੱਚ ਗੱਡੀ ਵਿੱਚ ਬੈਠੇ ਲੋਕ ਕਹਿੰਦੇ ਹਨ—'ਸਟੇਸ਼ਨ ਆ ਗਿਆ' 'ਸਟੇਸ਼ਨ ਆ ਗਿਆ।" ਇਹ ਇਕੋ ਸਥਿਤੀ ਨੂੰ ਵੇਖਣ ਦੀਆਂ ਦੋ ਨਜ਼ਰਾਂ ਹਨ-ਦੋ ਦ੍ਰਿਸ਼ਟੀਕੋਣ। ਇਸੇ ਨੂੰ ਆਪਣਾ ਆਪਣਾ ਸੱਚ ਕਹਿੰਦੇ ਨੇ .... ਯਥਾਰਥ ਕਹਿੰਦੇ ਨੇ। ਜੋ ਸਥਿਤੀ ਇਕ ਵਾਸਤੇ ਸੱਚੀ ਹੋ ਸਕਦੀ ਹੈ, ਦੂਸਰੇ ਵਾਸਤੇ ਉਹ ਝੂਠੀ ਵੀ ਹੋ ਸਕਦੀ ਹੈ। ਜੋ ਇਕ ਲਈ ਗਤੀਸ਼ੀਲਤਾ ਹੈ .... ਦੂਸਰੇ ਲਈ ਨਿਸ਼ਕ੍ਰਿਆ ਹੈ। ਜੋ ਇਕ ਲਈ ਚਾਨਣ ਹੈ ਦੂਸਰੇ ਲਈ ਹਨੇਰਾ ਹੈ। ਜੋ ਇਕ ਲਈ ਸ਼ੋਰ ਹੈ ਦੂਸਰੇ ਲਈ ਸਕੂਨ। ਜੋ ਇਕ ਲਈ ਸਕੂਨ ਹੈ.... ਦੂਸਰੇ ਲਈ ਸਜ਼ਾ ਹੋ ਸਕਦਾ ਹੈ ਉਹੀ...।

ਹਰ ਸ਼ਬਦ, ਪੰਕਤੀ, ਰਚਨਾ ਜਾਂ ਗ੍ਰੰਥ ਪੜ੍ਹਨ ਵਾਲਿਆਂ ਲਈ ਵੱਖਰੇ ਵੱਖਰੇ ਅਰਥ ਰਖਦੇ ਹੋ ਸਕਦੇ ਹਨ।

ਖੁਸ਼ੀ ਨਾਲ ਫੁਲਿਆ ਹੋਇਆ ਮਨ, ਅਥਰੂਆਂ ਵਿੱਚ ਵੀ ਵੇਖ ਸਕਦਾ ਹੈ— ਚਮਕਦੀ ਹੋਈ ਜ਼ਿੰਦਗੀ...ਅਸੀਂ ਕਿਤਾਬਾਂ ਪੜ੍ਹਦੇ ਹਾਂ ਤਾਂ ਹਰਫ਼ਾਂ ਦੇ ਹੋਠਾਂ ਵਿੱਚ ਪਾਤਰਾਂ ਦੀਆਂ ਆਵਾਜ਼ਾਂ ਸੁਣਦੇ ਹਾਂ— ਜਦੋਂ ਕੋਈ ਲਿਖਦਾ ਹੈ ਤਾਂ ਕਲਮ ਦੇ ਬੁੱਲਾਂ ਵਿਚੋਂ ਆਪਣੀ ਆਵਾਜ਼ ਸੁਣਦਾ ਹੈ... ਤੇ ਇਹ ਇਹੀ ਆਵਾਜ਼ ਜਦੋਂ ਸ਼ਬਦਾਂ ਵਿੱਚ ਸਮਾਂ ਜਾਂਦੀ ਹੈ ਤਾਂ ਇਸਨੂੰ ਅਗੋਂ ਪੜ੍ਹਨ ਵਾਲਿਆਂ ਦੀ ਨਜ਼ਰ ਦਾ ਸ਼ੀਸ਼ਾ, ਇਨ੍ਹਾਂ ਵਿਚੋਂ ਹੀ ਆਪਣਾ ਅਕਸ ਵੇਖਣ ਲੱਗ ਜਾਂਦਾ ਹੈ...ਇਸੇ ਨੂੰ ਸ਼ਾਇਦ ਸਾਹਿਤ ਦੀ ਗਤੀਸ਼ੀਲਤਾ ਅਤੇ ਸੌਂਦਰਯ ਦੀ ਸਾਪੇਖਤਾ ਕਿਹਾ ਜਾਏਗਾ। ਪਰ ਇਹ ਸਭ ਕੁਝ ਕਿਉਂ ਹੁੰਦਾ ਹੈ। ਕਿਉਂ ਬਦਲਦਾ ਰਹਿੰਦਾ ਹੈ ਪਲ ਪਲ ਸਾਰਾ ਕੁਝ—ਕਹਿੰਦੇ ਨੇ ਸਾਹਮਣੇ ਬੈਠੇ ਕਿਸੇ ਵਿਅਕਤੀ ਵੱਲ ਵਾਰ ਵਾਰ ਵੇਖੋ ਤਾਂ ਹਰ ਵਾਰ ਉਹ ਤੁਹਾਨੂੰ ਪਹਿਲਾਂ ਵਰਗਾ ਨਹੀਂ ਦਿਸੇਗਾ। ਚਿਹਰਾ ਤੇ ਉਸਦੇ ਹਾਵ ਭਾਵ ਪਲ ਪਲ ਰੰਗ ਬਦਲਦੇ ਰਹਿੰਦੇ ਨੇ.... ਕਿਉਂ ? ਜੋਤਸ਼ੀ ਤਰਕ ਦਿੰਦੇ ਹਨ ਕਿ ਨਛੱਤਰਾਂ ਵਿਚਕਾਰ ਗਤੀਸ਼ੀਲ ਧਰਤੀ ਦੀ ਸਥਿਤੀ ਵਿਅਕਤੀ ਦੇ ਸੁਭਾਅ ਉੱਤੇ ਪ੍ਰਭਾਵ ਪਾਉਂਦੀ ਹੈ—ਇਹ ਸ੍ਰਿਸ਼ਟੀ ਦਾ ਵਿਧਾਨ ਹੈ ? ਸਮਾਜ ਵਿੱਚ ਵਿਅਕਤੀ ਦੀ ਬਦਲ ਰਹੀ ਸਥਿਤੀ ਉਸਦੀ ਨਜ਼ਰ ਨੂੰ ਵੀ ਬਦਲਦੀ ਰਹਿੰਦੀ ਹੈ। ਇਹ ਦ੍ਰਿਸ਼ਟੀ ਦਾ ਵਿਧਾਨ ਹੈ ? ਕਿਉਂ ਬਦਲਦੀ ਹੈ ਦ੍ਰਿਸ਼ਟੀ ? ਇਸ ਤਰ੍ਹਾਂ ਦਾ ਸਵਾਲ ਪਿਛਾਂਹ ਖਿੱਚੂ ਹੈ...ਦਕੀਆਨੂਸੀ ਹੈ— ਪਰ ਮੇਰੇ ਸਾਹਮਣੇ ਬਹੁਤ ਕੁਝ ਅਜਿਹਾ ਹੈ ਜਿਸਨੂੰ ਮੈਂ ਜਿਉਂ ਦਾ ਤਿਉਂ ਦੇਖਣਾ ਚਾਹੁੰਦਾ ਹਾਂ.... ਮੈਂ ਚਾਹੁੰਦਾ ਹਾਂ ਉਹ ਹਮੇਸ਼ਾ ਮੇਰੇ ਸਾਹਮਣੇ ਰਹੇ। ਹੱਸਦੀ ਹੋਈ, ਮੁਸਕਰਾਉਂਦੀ ਹੋਈ। ਇਕ ਟਿਕੀ ਹੋਈ ਮੁਸਕਾਨ—ਟਿਕੀ ਹੋਈ ਉਮਰ—ਟਿਕੀ ਹੋਈ ਜਵਾਨੀ। ਰੌਣਕਾਂ ਨਾਲ ਭਰਿਆ ਹੋਇਆ ਸਟੇਸ਼ਨ। ਚਲਦੀ ਹੋਈ ਗੱਡੀ ਜੋ ਕਿਸੇ ਵੀ ਸਟੇਸ਼ਨ ਉਤੇ ਨਾ ਰੁਕੇ, ਚਲਦੀ ਹੈ ਤਾਂ ਬਸ ਚਲਦੀ ਰਹੇ...ਸਿਪਾਹੀ ਦੇ ਇਸ਼ਾਰੇ ਲਈ ਉਤਸੁਕ ਚੌਰਾਹਾ...ਅਤੇ ਭਰਿਆ ਹੋਇਆ ਮੇਲਾ। ਇਹ ਸਭ ਟਿਕੇ ਰਹਿਣੇ ਚਾਹੀਦੇ ਹਨ। ...ਕੀ ਇਹ ਸਭ ਕੁਝ ਹੋ ਸਕਦਾ ਹੈ। ਇਸੇ ਤਰ੍ਹਾਂ—ਜੇਕਰ ਇਹ ਹੋ ਜਾਵੇ ਇਸੇ ਤਰ੍ਹਾਂ ਤਾਂ ਕਿਸ ਤਰ੍ਹਾਂ ਦਾ ਲੱਗੇਗਾ ਜੀਵਨ। ਆਪਣੀ ਸੋਚ ਦੇ ਚੌਕ-ਚੌਰਾਹੇ ਉੱਤੇ ਖੜ੍ਹਾ ਸੋਚ ਰਿਹਾ ਹਾਂ ਮੈਂ।

ਦੂਰਦਰਸ਼ਨ ਸਮਾਚਾਰ
ਸੀ.ਪੀ.ਸੀ. ਖੇਲ ਗਾਓਂ, ਨਵੀਂ ਦਿੱਲੀ-੪੯

# ਬਰਜਿੰਦਰ ਸਿੰਘ ਗਾਇਕੀ ਦੀ ਦੁਨੀਆ ਵਿਚ

ਸ. ਬਰਜਿੰਦਰ ਸਿੰਘ 'ਹਮਦਰਦ' ਦੀ ਵਡੀ ਸਿਫਤ ਹੈ ਕਿ ਉਹ ਦੋਸਤਾਂ ਅਤੇ ਦੋਸਤੀ ਦੀ ਉਮਰ ਨੂੰ ਨਹੀਂ ਭੁਲਦਾ। ੨੦ ਅਗਸਤ ਨੂੰ ਉਹਦਾ ਜਨਮ ਦਿਨ ਸੀ। ਇਸਦਾ ਤਾਂ ਪਤਾ ਨਹੀਂ ਸੀ ਪਰ ਪਹਿਲਾਂ ਇਸ ਦਿਨ ਹੀ ਉਸਦੀ ਗਾਇਕੀ ਦੀ ਦੂਸਰੀ ਕੈਸਟ 'ਸਿਜਦਾ' ਰੈਡ ਕਰਾਸ ਭਵਨ ਜਲੰਧਰ ਵਿਚ ਰੀਲੀਜ਼ ਕੀਤੀ ਗਈ। ਆਏ ਸੈਂਕੜੇ ਲੋਕਾਂ ਨੂੰ ਉਹ ਜਿਸ ਤਰ੍ਹਾਂ ਮਿਲਿਆ ਅਤੇ ਆਪਣੇ ਭਾਸ਼ਣ ਵਿਚ ਲੋਕਾਂ ਨੂੰ ਆਪਣਾ ਪਰਿਵਾਰ ਆਖ ਕੇ ਗੱਲ ਕੀਤੀ ਉਹ ਉਸਦੀ ਦੋਸਤਾਂ ਨੂੰ ਪਹਿਚਾਨਣ ਦੀ ਸਿਫਤ ਕਰ ਕੇ ਸੀ। ਹਾਜ਼ਰ ਲੋਕਾਂ ਵਿਚ ਰਾਓ ਵੀ ਸਨ ਤੇ ਰੰਕ ਵੀ, ਸਾਹਿਤ ਅਤੇ ਸੰਗੀਤ ਦੀਆਂ ਸਿਖਰ ਦੀਆਂ ਹਸਤੀਆਂ ਵੀ ਸਨ ਵਖ-ਵਖ ਸਿਆਸੀ ਪਾਰਟੀਆਂ ਦੇ ਚੋਟੀ ਦੇ ਲੀਡਰ ਵੀ ਸਨ, ਵਪਾਰੀ ਵਰਗ ਅਤੇ ਨੌਜਵਾਨ ਵਰਗ ਸਮੇਤ ਪਰਿਵਾਰ ਦੇ ਮੈਂਬਰ ਵੀ ਸਨ।

ਬਰਜਿੰਦਰ ਸਿੰਘ ਤੇ ਮੈਂ ਇਕ ਦੂਜੇ ਨੂੰ ਉਦੋਂ ਦੇ ਜਾਣਦੇ ਹਾਂ ਜਦੋਂ ਅਸੀਂ ਦੋਵੇਂ ਹੀ ਕਿਸੇ ਆਹਰ ਵਿਚ ਨਹੀਂ ਸਾਂ। ਅਨਦਾਤ੍ਰੀਏ ਬਰਜਿੰਦਰ ਨੂੰ ਮੈਂ ੪੨ ਸਾਲ ਪਹਿਲਾਂ ਬਹੁਤ ਖੂਬਸੂਰਤ ਸੁਰੀਲੀ ਆਵਾਜ਼ ਵਿਚ ਗਾਉਂਦੇ ਸੁਣਿਆ ਸੀ। ਸੰਗੀਤ ਸਿਖਣ ਦੀ ਉਸ ਦੀ ਲਿਲ੍ਹ ਦਾ ਵੀ ਸਮੇਂ-ਸਮੇਂ ਪਤਾ ਲਗਦਾ ਰਿਹਾ। ਬਰਜਿੰਦਰ ਸਿੰਘ ਦ੍ਰਿਸ਼ਟੀ ਜਿਹੇ ਮਜ਼ਬੂਤ ਪੰਜਾਬੀ ਮਾਸਕ ਪੱਤਰ ਦਾ ਬਾਨੀ ਸੰਪਾਦਕ ਬਣਿਆ। 'ਦ੍ਰਿਸ਼ਟੀ' ਦਾ ਵਿਹੜਾ ਸਾਹਿਤਕ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ। ਵਰਿਆਮ ਸ਼ੁਰੂ ਕੀਤਾ ਤਾਂ ਬਰਜਿੰਦਰ ਸਿੰਘ ਨੇ ਸਲਾਹ ਅਤੇ ਟੈਕਨੀਕਲ ਸਹਾਇਤਾ ਹੱਸ ਕੇ ਦਿੱਤੀ। ਦ੍ਰਿਸ਼ਟੀ ਦੀ ਕਾਮਯਾਬੀ ਤੋਂ ਉਹ ਨਵੇਂ ਪਰਚੇ ਰੋਜ਼ਾਨਾ ਪੰਜਾਬੀ ਟ੍ਰਿਬਿਊਨ ਦਾ ਪਹਿਲਾ ਸੰਪਾਦਕ ਬਣਿਆ। ਇਹ ਉਕਾਬ ਵਾਂਗ ਧਰਤੀ ਤੋਂ ਸਿਧੀ ਆਕਾਸ਼ ਵੱਲ ਉਡਾਰੀ ਸੀ। ਉਸ ਦੇ ਪਿਤਾ ਅਜੀਤ ਦੇ ਬਾਨੀ ਡਾ. ਸਾਧੂ ਸਿੰਘ ਹਮਦਰਦ ਦੀ ਬੇਵਕਤੀ ਮੌਤ ਨਾਲ ਜਾਪਿਆ ਕਿ ਅਜੀਤ ਲਾਵਾਰਸ ਹੋ ਗਿਆ ਹੈ। ਉਸ ਵੇਲੇ ਸ. ਬਰਜਿੰਦਰ ਸਿੰਘ ਦੀ ਮੁੜ ਘਰ ਵਾਪਸੀ ਹੋਈ ਅਤੇ ਫੇਰ ਅਜੀਤ, ਹਿੰਦੀ ਅਜੀਤ ਦਾ ਅਸਮਾਨੀ ਉਡਾਣ ਸ਼ੁਰੂ ਹੋਈ। ਸ. ਬਰਜਿੰਦਰ ਸਿੰਘ ਹਮਦਰਦ ਦੀ ਸ਼ਖਸੀਅਤ ਦਾ ਘੇਰਾ ਪੁਲਾੜ ਵਾਂਗ ਚੌੜਾ ਹੋ ਗਿਆ। ਪਾਰਲੀਮੈਂਟ ਦੀ ਮੈਂਬਰੀ ਪਦਮ ਸ੍ਰੀ ਸ਼੍ਰੋਮਣੀ ਪਤਰਕਾਰ ਅਤੇ ਹੋਰ ਵਡੇ ਤੋਂ ਵਡੇ ਸਨਮਾਨ ਉਹਨੂੰ ਮਿਲੇ ਅਤੇ ਕਈ ਉਸਨੇ ਤਿਆਗੇ ਵੀ। ਉਸ ਦੁਆਲੇ ਸਿਖਰ ਦੀਆਂ ਰਾਜਸੀ ਹਸਤੀਆਂ ਜੁੜੀਆਂ ਵੀ। ਉਹ ਸਭ ਦਾ ਦੋਸਤ ਤਾਂ ਰਿਹਾ ਪਰ ਕਿਸੇ ਦਾ ਦੁਮਛੱਲਾ ਨਾ ਬਣਿਆ। ਇਤਿਹਾਸ ਦੇ ਪੰਨਿਆਂ ਤੇ ਕਈ ਹਨੇਰੀਆਂ ਆਈਆਂ ਪਰ ਉਹ ਸਾਬਤ ਕਦਮ ਹੀ ਅੰਤ ਨੂੰ ਨਿਕਲਿਆ।

ਸਮੇਂ ਦੇ ਗੇੜ ਵਿਚ ਬਹੁਤ ਸਾਰੇ ਸੰਪਾਦਕ ਲੀਡਰ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ। ਹਥਿਆਰਬੰਦ ਪੁਲੀਸ ਨੇ ਇਹ ਲੋਕ ਦੋਸਤਾਂ ਤੋਂ ਦੂਰ ਕਰ ਦਿੱਤੇ। ਅਸੀਂ ਸਮਝਿਆ ਕਿ ਸ. ਬਰਜਿੰਦਰ ਸਿੰਘ ਸਾਡੇ ਲਈ ਬੀਤੇ ਦੀ ਬਾਤ ਹੋ ਗਿਆ ਹੈ। ਪਰ ਇਹ ਗੱਲ ਸ. ਬਰਜਿੰਦਰ ਸਿੰਘ ਦੇ ਹੱਕ ਵਿਚ ਜਾਂਦੀ ਹੈ ਕਿ ਉਹ ਮਿਤਰਾਂ ਨੂੰ ਕੇਵਲ ਪਛਾਣਦਾ ਹੀ ਨਹੀਂ ਰਿਹਾ ਸਗੋਂ ਨਿਸ਼ੰਗ ਹੋ ਕੇ ਇਹ ਗੱਲ ਪ੍ਰਗਟ ਵੀ ਕਰਦਾ ਰਿਹਾ।

ਅਸੀਂ ਜ਼ਾਤੀ ਗੱਲ ਹੀ ਕਰਦੇ ਹਾਂ ਅਤੇ ਧੰਨਵਾਦ ਵੀ ਕਰਦੇ ਹਾਂ ਕਿ ਜਦੋਂ ਬਰਜਿੰਦਰ ਸਿੰਘ ਅਤੇ ਸਾਡਾ ਫਾਸਲਾ ਅਸਮਾਨ ਤੋਂ ਧਰਤ ਜਿਨਾ ਸੀ ਤਾਂ ਵੀ ਉਹਨੇ ਪਛਾਣ ਕਾਇਮ ਰੱਖੀ ਹੈ। ਏਡਾ ਵੱਡਾ ਮਨੁੱਖ ਸਾਡੇ ਗਰੀਬ ਖਾਨੇ ਤੇ ਵੀ ਆਇਆ ਅਤੇ ਵਰਿਆਮ ਦੇ ਸਿਲਵਰ ਜੁਬਲੀ ਸਮਾਗਮ ਤੇ ਉਹਨੇ ਦਿਲ ਦਰਿਆ ਕੇ ਵਹਿਣ ਖੋਲ ਦਿੱਤੇ। ਵਰਿਆਮ ਸੋਵੀਨਰ ਦੀ ਉਸ ਮਾਇਕ ਸਹਾਇਤਾ ਵੀ ਕੀਤੀ ਅਤੇ ਸਮਾਗਮ ਦੇ ਮੰਚ ਤੋਂ ਪ੍ਰਧਾਨਗੀ ਮੰਡਲ ਦੀ ਸ਼ੋਭਾ ਵੀ ਵਧਾਈ ਅਤੇ ਆਪਣੇ ਬੋਲਾਂ ਅਤੇ ਲਿਖਤ ਰਾਹੀਂ ਇਸ ਨਮਾਣੇ ਜਗਦੀਸ਼ ਸਿੰਘ ਨੂੰ ਨਿਘਾ ਮਾਣ ਸਤਿਕਾਰ ਦਿੱਤਾ।

ਐਸਾ ਮਹਾਨ ਵਿਅਕਤੀ ਜਿਸ ਬਾਰੇ ਬਹੁਤ ਕੁਝ ਵਧ ਲਿਖਿਆ ਜਾਣਾ ਚਾਹੀਦਾ ਹੈ ਉਹਦਾ ਸੀਨੇ 'ਚ ਛੁਪਿਆ ਸੰਗੀਤ ਦਰਦ ਸੀਨਾ ਪਾੜ ਕੇ ਬਾਹਰ ਆ ਗਿਆ। ਸਭ ਲੋਕ-ਲਾਜ ਤੱਜ ਕੇ ਉਹਨੇ ਆਪਣੇ ਬੋਲਾਂ ਵਿਚ ਪਹਿਲਾਂ ਜਜ਼ਬਾਤ ਨਾਂਅ ਹੇਠ ਗੀਤਾਂ ਦੀ ਐਲਬਮ ਤਿਆਰ ਕਰਵਾਈ ਅਤੇ ਹੁਣ ੨੦ ਅਗਸਤ ਨੂੰ ਦੂਸਰੀ ਐਲਬਮ 'ਸਿਜਦਾ' ਰੀਲੀਜ਼ ਕੀਤੀ ਗਈ। ਇਸ ਸਮਾਗਮ ਦੀ ਵਿਸਥਾਰ ਨਾਲ ਸਚਿੱਤਰ ਰਿਪੋਰਟ ਅਜੀਤ ਵਿਚ ਛੱਪ ਚੁੱਕੀ ਹੈ। ਬਰਜਿੰਦਰ ਸਿੰਘ ਦੇ ਯਾਰ ਦੋਸਤ, ਵੀ. ਸੀ. ਸਾਹਿਬ ਐਮ. ਪੀ. ਸਾਹਿਬ ਮੀਡੀਆ ਬੈਰਨ ਉਚ ਕੋਟੀ ਦੇ ਲੇਖਕ, ਪਤਰਕਾਰ ਅਤੇ ਬਹੁਤ ਸਾਰੇ ਲੋਕ ਸ਼ਾਮਲ ਸਨ। ਵਧੀਆ ਗਾਣਾ ਅਤੇ ਖਾਣਾ ਸੀ।

ਪਰ ਅਸੀਂ ਇਕ ਗੱਲ ਹੋਰ ਕਹਿਣੀ ਚਾਹੁੰਦੇ ਹਾਂ। ਭਾਵੇਂ

ਅਜੋਕੇ 'ਪਾਪੂਲਰ' ਪੰਜਾਬੀ ਗਾਇਕੀ ਯੁਗ ਦੀਆਂ ਨਾਮਵਰ ਹਸਤੀਆਂ ਵੀ ਬਿਰਾਜਮਾਨ ਸਨ ਅਤੇ ਹੰਸ ਰਾਜ ਹੰਸ ਹੋਰੀਂ ਬਰਜਿੰਦਰ ਭਾਜੀ ਦੇ ਹਵਾਲੇ ਨਾਲ ਬੋਲੇ ਵੀ ਵਾਹਵਾ ਅਤੇ ਪ੍ਰੋਗਰਾਮ ਦੇ ਸਹਾਇਕ ਵੀ ਸਨ ਪਰ ਸ. ਬਰਜਿੰਦਰ ਸਿੰਘ ਨੇ ਜੋ ਗਾਇਕੀ ਪੇਸ਼ ਕੀਤੀ, ਉਹ ਗਾਇਕੀ ਬਕੌਲ "ਰਾਮੂਵਾਲੀਆਂ" ਲਾਠੀ ਚਾਰਜ ਤਾਲਾਂ ਨਾਲੋਂ ਵੱਖਰੀ ਸੀ। ਗਾਇਕੀ ਕਲਾ ਵੀ ਮਨ ਦੇ ਮੂਡ ਦੇ ਕਈ ਰੰਗ ਰਸ ਪੇਸ਼ ਕਰਦੀ ਹੈ। ਗੰਭੀਰ ਵੀ, ਚੰਚਲ ਵੀ, ਸ਼ਾਂਤ ਵੀ, ਉਦਾਸ ਵੀ। ਇਹਦੇ ਵਿਚ ਫੁਲਾਂ ਵਰਗੇ ਹਾਸੇ, ਵਿਛੋੜੇ ਦੀ ਲਿਲਕ ਤਰਲੇ, ਹਨੇਰੇ, ਹਟਕੋਰੇ ਜੁਦਾਈ ਅਤੇ ਮਿਲਣ ਦੇ ਰੰਗ ਰਸ ਵੀ ਹੁੰਦੇ ਹਨ। ਟਿਕਾਓ ਵਾਲੇ ਗੀਤ ਅਤੇ ਸੰਗੀਤ ਵੀ ਹੁੰਦੇ ਹਨ ਅਤੇ ਤੇਜ਼ ਗਤੀ ਦੇ ਤਾਲ ਵੀ ਹੁੰਦੇ ਹਨ। ਗਾਇਕੀ ਜਗਤ ਜਲੰਦੇ ਨੂੰ ਸ਼ਾਂਤ ਕਰਨ ਦੀ ਸਮਰਥਾ ਵੀ ਰੱਖਦੀ ਹੈ ਤਦੇ ਹੀ ਤਾਂ ਦੀਪਕ ਰਾਗ ਅਤੇ ਮੇਘ ਮਲਾਰ ਵਰਗੀਆਂ ਦੰਦ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ ਪਰ ਅਸੀਂ ਸਮਝਦੇ ਹਾਂ ਕਿ ਅੱਜ ਦੀ ਪ੍ਰਚਲਤ ਗਇਕੀ ਦੀ ਇਹ ਤ੍ਰਾਸਦੀ ਹੈ ਜਾਂ ਮਜਬੂਰੀ ਹੈ ਜਾਂ ਵਪਾਰਕ ਫਾਇਦਾ ਹੈ ਜਾਂ ਗਾਇਕੀ ਦੇ ਮਗਰ ਹੋਰ ਸ਼ਕਤੀਆਂ ਹਨ ਕਿ ਬਸ ਕੇਵਲ ਦੋਗੜ ਦੋਗੜ ਰਹਿ ਗਈ ਹੈ।

ਅਸੀਂ ਬਰਜਿੰਦਰ ਸਿੰਘ ਦੀ ਉਸ ਜੁਰਅਤ ਦੀ ਕਦਰ ਕਰਦੇ ਹਾਂ ਕਿ ਪਰਚਲਤ ਲੀਹ ਤੋਂ ਹਟ ਕੇ ਗਹਿਰ ਗੰਭੀਰ ਅਤੇ ਅਰਥ ਭਰਪੂਰ ਸ਼ਬਦਾਂ ਨੂੰ ਸੁਰਾਂ ਦਾ ਜਾਮਾ ਪਹਿਨਾਇਆਂ। ਅਸੀਂ ਇਸ ਗੱਲ ਤੋਂ ਵੀ ਬਹੁਤ ਪ੍ਰਭਾਵਤ ਹੋਏ ਕਿ ਚੋਣ ਵਿਚ ਕਮਾਲ ਕੀਤੀ ਹੈ। ਸੱਚੀ ਗੱਲ ਤਾਂ ਇਹ ਹੈ ਪ੍ਰੋਗਰਾਮ ਦੇ ਸ਼ੁਰੂ ਵਿੱਚ ਜਦੋਂ ਸਟੇਜ ਸਕੱਤਰ ਨੇ ਭਾਵੇਂ 'ਅਸਲੀ ਪ੍ਰੋਗਰਾਮ' ਤੋਂ ਪਹਿਲਾਂ ਵਾਇਲਨ ਵਾਦਕ ਨੂੰ ਸਾਜ਼ ਵਜਾਉਣ ਲਈ ਕਿਹਾ ਤਾਂ ਪਹਿਲੀ ਵਾਰ ਸੁਣਿਆ ਵਾਇਲਣ ਵਾਦਕ ਸੰਤੋਸ਼ ਨਾਹਰ ਸ਼ੁਰੂ ਤੋਂ ਹੀ ਪ੍ਰਭਾਵਤ ਕਰ ਗਿਆ। ਬਹੁਤ ਟਿਕਾਓ ਵਿਚ ਉਹਨੇ ਵਾਇਲਣ ਦੀਆਂ ਮੁਠੀਆਂ ਵਿਚੋਂ ਪਟਦੀਪ ਦੀਆਂ ਮਿਠੀਆਂ ਸੁਰਾਂ ਕਢੀਆਂ ਅਤੇ ਕਿਸੇ ਇਕ ਮੌਕੇ ਤੇ ਵੀ ਫਿਸਲਨ ਨਹੀਂ ਆਉਣ ਦਿੱਤੀ। ਸਦਾਬਹਾਰ ਪ੍ਰੌਢ ਕਲਾਕਾਰ ਪੰਡਿਤ ਰਮਾਂਕਾਂਤ ਦਾ ਤਬਲਾ ਤਾਂ ਸਦਾ ਵਾਂਗ ਗੁਟਕਦਾ ਹੀ ਸੀ। ਜਿਸ ਵੇਲੇ ਲੋਕਾਂ ਦੀ ਆਵਾ ਜਾਈ ਅਤੇ ਬੈਠ ਬਠਾਈ ਜਾਰੀ ਹੋਵੇ ਉਸ ਵੇਲੇ ਵੀ ਮਨ ਨੂੰ ਸਕੂਨ ਚੈਨ ਦੇਣ ਵਾਲਾ ਸੰਗੀਤ ਹੋਵੇ ਤਾਂ ਅੱਜ ਦੇ ਜ਼ਮਾਨੇ ਵਿੱਚ ਖੁਸ਼ੀ ਭਰੀ ਹੈਰਾਨੀ ਹੁੰਦੀ ਹੈ। ਖੁਦ ਬਰਜਿੰਦਰ ਸਿੰਘ ਹੋਰਾਂ ਬਹੁਤ ਟਿਕ ਕੇ ਗਰਾਮ ਸੁਰਾਂ ਵਿਚ ਗਾਇਆ। ਐਸੀ ਬੈਠਵੀਂ ਲੈਅ ਵਿਚ ਸੁਰ ਲੈਅ ਅਤੇ ਤਾਲ ਕਾਇਮ ਰੱਖਣਾ ਬੜਾ ਮੁਸ਼ਕਲ ਹੁੰਦਾ ਹੈ ਅਤੇ ਸ਼ਿਵਰੰਜਨੀ ਰਾਗ ਵਰਗੀਆਂ ਸੁਰਾਂ ਅਤੇ ਦੀਪਚੰਦੀ ਜਿਹੇ ਤਾਲਾਂ ਵਿਚ ਨਿਭਾ ਕੇ ਉਹਨਾਂ ਕਮਾਲ ਕੀਤਾ।

ਪੰਜਾਬੀ ਸੰਗੀਤਕਾਰਾਂ ਦਾ ਸੰਗੀਤ ਵਿਚ ਬੜਾ ਨਾਂਅ ਹੈ। ਇਹ ਸੰਗੀਤ ਰਾਗਾਂ ਨੂੰ ਜਨਮ ਦਿੰਦਾ ਰਿਹਾ ਹੈ। ਇਸ ਵਾਸਤੇ ਪ੍ਰਚਲਤ ਗਾਇਕੀ ਦੇ ਰੁਝਾਣ ਨੂੰ ਠੱਲ ਪਾਉਣ ਦਾ ਜਤਨ ਜੋ ਸ. ਬਰਜਿੰਦਰ ਸਿੰਘ ਨੇ ਕੀਤਾ ਹੈ ਉਹ ਬਹੁਤ ਸ਼ਲਾਗਾ ਯੋਗ ਹੈ। ਬਹੁਤ ਹੀ ਪਰਬੀਨ ਸੰਗੀਤਕਾਰ ਜਵਾਲਾ ਪ੍ਰਸਾਦ.... ਨੂੰ ਸੰਗੀਤਕਾਰ ਵਜੋਂ ਚੁਨਣ ਵਿਚ ਵੀ ਕਮਾਲ ਦੀ ਯੋਗਤਾ ਦਰਸਾਈ ਹੈ। ਸੰਗੀਤ ਦੀ ਪਰਸੰਸਾ ਤਾਂ ਸਾਡੇ ਆਲੇ ਦੁਆਲੇ ਬੈਠੇ ਸੰਗੀਤਕਾਰ, ਸਾਹਿਤਕਾਰ ਤੇ ਪਤਰਕਾਰ ਕਰ ਹੀ ਰਹੇ ਸਨ। ਵੱਖ-ਵੱਖ ਸਾਜ਼ਾਂ ਦੀਆਂ ਆਵਾਜ਼ਾਂ ਨੂੰ ਉਹਨੇ ਰਾਗਾਂ ਦੀਆਂ ਸੁਰਾਂ ਵਿੱਚ ਕੁਸ਼ਲਤਾ ਨਾਲ ਫਿਟ ਕੀਤਾ। ਐਚ. ਐਮ.ਵੀ; ਏ. ਪੀ. ਜੇ. ਅਤੇ ਬੀ.ਡੀ. ਆਰੀਆ ਕਾਲਜ ਦੀਆਂ ਕੁੜੀਆਂ ਦੀ ਕੋਰੀਓਗਰਾਫੀ ਸਮੇਤ ਉਹਨਾਂ ਦੇ ਪਹਿਰਾਵਿਆਂ ਦੇ ਸਭ ਬਹੁਤ ਸਭਿਅਕ ਸੀ ਅਤੇ ਇੰਜ ਲਗਦਾ ਸੀ ਜਿਵੇਂ ਅਸੀਂ ਬਹੁਤ ਉਚ ਪਾਏ ਦਾ ਸੰਗੀਤ ਮੁਕਾਬਲਾ ਦੇਖ ਰਹੇ ਹਾਂ। ਇਹਨਾਂ ਨੂੰ ਤਿਆਰ ਕਰਨ ਵਾਲੀਆਂ ਕਾਲਜਾਂ ਦੀਆਂ ਅਧਿਆਪਕਾਵਾਂ, ਰੁਚੀ ਸੂਦ, ਸੰਤੋਸ਼ ਵਿਆਸ, ਰੰਜਨਾ ਅੰਜੁਲ ਸ਼ਰਮਾ ਤੇ ਗੁਰਪ੍ਰੀਤ ਦੀ ਮਿਹਨਤ ਅਤੇ ਕਲਾ ਮੂੰਹੋ ਬੋਲ ਰਹੀ ਸੀ। ਪ੍ਰਿੰਸੀਪਲ ਇੰਦਰਜੀਤ ਸਿੰਘ ਅਤੇ ਡਾ. ਲਖਵਿੰਦਰ ਜੌਹਲ ਦੀ ਮਿਹਨਤ ਦਸ ਰਹੀ ਸੀ ਕਿ ਘੋਖੋਸ਼ੀ ਦੀ ਵੀ ਕਿੰਨੀ ਤਾਕਤ ਹੁੰਦੀ ਹੈ।

ਸ. ਬਰਜਿੰਦਰ ਸਿੰਘ ਆਪਣੀ ਇਸ ਨਵੀਂ ਸੰਗੀਤ ਐਲਬਮ ਲਈ ਧੰਨਵਾਦ ਦਾ ਪਾਤਰ ਹੈ ਅਤੇ ਹੋਰ ਧੰਨਵਾਦ ਦਾ ਪਾਤਰ ਹੈ ਇਸ ਨਵੀਂ ਐਲਬਮ ਦੀਆਂ ਕੈਸਟਾਂ ਅਤੇ ਸੀਡੀਆਂ ਪ੍ਰਸਾਦ ਵਜੋਂ ਹਰ ਸ੍ਰੋਤੇ ਨੂੰ ਦੇਣ ਵਾਸਤੇ। ਨਿਸ਼ਚਿਤ ਰੂਪ ਵਿੱਚ ਪੰਜਾਬੀ ਗਾਇਕੀ ਦੇ ਪ੍ਰਚਲਤ ਰੁਝਾਣ ਵਿੱਚ ਇਕ ਸੁਆਗਤ ਯੋਗ ਮੋੜ ਆਉਣ ਵਾਲਾ ਹੈ। ਬਦਸਤ ਅਤੇ ਬਕਲਮ ਸ. ਬਰਜਿੰਦਰ ਸਿੰਘ ਹਮਦਰਦ। ਆਮੀਨ!

—*ਜਗਦੀਸ਼ ਸਿੰਘ*

# ਸੂਬਾ ਦਸੌਂਧਾ ਸਿੰਘ ਜੀ

*ਮਹਿੰਦਰ ਸਿੰਘ ਮਠਾੜੂ 'ਚਿਤਾਰ'*

ਫਲੌਰ ਤੋਂ ਨਵਾਂਸ਼ਹਿਰ ਜਾਣ ਵਾਲੀ ਸੜਕ ਤੇ ਲਗਪਗ ਸੱਤ ਕਿਲੋਮੀਟਰ ਜਾਣ ਤੇ ਖੱਬੇ ਪਾਸੇ ਸੜਕ ਤੋਂ ਦੋ ਕਿਲੋਮੀਟਰ ਸਾਡੇ ਪੁਰਖਾਂ ਦਾ ਪਿੰਡ ਰਸੂਲਪੁਰ, ਇਸ ਪੱਕੀ ਸੜਕ ਤੇ ਅਗਾਂਹ ਹੋਰ ਚਾਰ ਕਿਲੋਮੀਟਰ ਤੇ ਦੋਹਾਂ ਪਾਸੇ ਵਸਿਆ ਪਿੰਡ ਨਗਰ ਲੰਘ, ਸੱਜੇ ਪਾਸੇ ਸਤਲੁਜ ਦੇ ਕੰਢੇ ਤੇ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਆਸ਼ੀਰਵਾਦ ਕਾਰਣ ਸੂਬਾ ਦਸੌਂਧਾ ਸਿੰਘ ਜੀ ਦੇ ਪਰਿਵਾਰ ਦਾ ਪਿੰਡ ਵੀ ਨਗਰ ਹੀ ਅਖਵਾਉਂਦਾ ਹੈ, ਭਾਵੇਂ ਸਾਰੇ ਨਾਮਧਾਰੀ ਵਸਦੇ ਹਨ।

ਲਗਭਗ ਅਠਤਾਲੀ ਸਾਲ ਬੀਤ ਗਏ ਹਨ ਇਸ ਗੱਲ ਨੂੰ, ਇਸ ਪਿੰਡ ਵਿਚ ਮੈਂ ਗਿਆ ਸਾਂ ਸ਼ਾਇਦ ਕਿਸੇ ਦਾ ਸੁਨੇਹਾ ਦੇਣ। ਜਾਣ ਪਛਾਣ ਤਾਂ ਬਿਲਕੁਲ ਹੀ ਨਹੀਂ ਸੀ ਇਸ ਕਰਕੇ ਆਦਰ ਮਾਣ ਨਾ ਹੋਣਾ ਲਾਜ਼ਮੀ ਹੀ ਸੀ। ਨਾਮਧਾਰੀਆਂ ਦੀ ਸੁੱਚਮਤਾ ਦੀ ਅਤੀ ਸਿਖਰਤਾ ਨੂੰ ਉਸ ਵੇਲੇ ਬਹੁਤ ਮਾਣ ਦਿੱਤਾ ਜਾਂਦਾ ਸੀ। ਮੈਂ ਜੋ ਇਕ ਬਹੁਤ ਸਾਧਾਰਣ ਸਿੱਖ ਪਰਿਵਾਰ ਵਿਚੋਂ ਸਾਂ ਸਿੱਖੀ ਦਾ ਜਾਮਾ ਸਾਡੇ ਪਿਤਾ ਜੀ ਤੋਂ ਸ਼ੁਰੂ ਹੋਇਆ ਸੀ। ਸਾਡੇ ਬਾਬੇ ਅਤੇ ਦਾਦਕੇ ਸਿੱਖੀ ਵਲ ਨਹੀਂ ਸਨ ਝੁਕਾਉ ਰੱਖਦੇ। ਮੇਰੇ ਤਾਂ ਥੋੜ੍ਹੀ-ਥੋੜ੍ਹੀ ਦਾਹੜੀ ਹੀ ਸੀ, ਸਿਰ ਦੀ ਪੱਗ ਦਸਦੀ ਸੀ ਕਿ ਸ਼ਾਇਦ ਸਿੱਖਾਂ ਦੇ ਪਰਿਵਾਰ ਵਿਚੋਂ ਹੀ ਹੈ। ਉਹਨੀਂ ਦਿਨੀਂ ਮੈਂ ਨਗਰ ਪਿੰਡ ਦੇ ਖਾਲਸਾ ਸਕੂਲ ਵਿਚ ਪੜ੍ਹਨ ਲਈ ਭਰਤੀ ਕੀਤਾ ਗਿਆ ਸਾਂ। ਸਾਡੇ ਮਾਤਾ ਜੀ ਦਾ ਨਾਕਾਮਯਾਬ ਅਪਰੇਸ਼ਨ ਬੰਬਈ ਵਿਚ ਹੋਣ ਕਰਕੇ ਡਾਕਟਰਾਂ ਆਪਣੀ ਜਾਨ ਛੁਡਾਣ ਲਈ ਹਵਾ ਪਾਣੀ ਬਦਲਣ ਦਾ ਝਾਂਸਾ ਦੇ ਪਿੰਡ ਨੂੰ ਜਾਣ ਦੀ ਸਲਾਹ ਦਿੱਤੀ ਸੀ। ਅਕਾਲ ਪੁਰਖ ਦੀ ਹੀ ਅਪਾਰ ਕਿਰਪਾ ਹੈ ਕਿ ਅੱਜ ਵੀ ਸਾਡੇ ਮਾਤਾ ਜੀ ਹਨ, ਅਤੇ ਬੰਬਈ ਮੇਰੇ ਛੋਟੇ ਵੀਰ ਕੋਲ ਨਿਵਾਸ ਕਰਦੇ ਹਨ ਲਗਭਗ ੯੦ ਸਾਲਾਂ ਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਫਰੀਕਾ ਦੌਰੇ ਤੇ ਜਾਣ ਤੋਂ ਪਹਿਲਾਂ ਸਾਡੇ ਪਰਿਵਾਰ ਦੇ ਘਰ ਨਿਵਾਸ ਕੀਤਾ ਸੀ ਅਤੇ ਉਸ ਵੇਲੇ ਸਾਡੇ ਮਾਤਾ ਜੀ ਨੇ ਸੂਬਾ ਦਸੌਂਧਾ ਸਿੰਘ ਜੀ ਕੋਲੋਂ ਨਾਮ ਲਿਆ ਸੀ।

ਉਸ ਸਮੇਂ ਸਕੂਲ ਵਿਚ ਅੱਧੀ ਛੁੱਟੀ ਹੋਣ ਕਰਕੇ ਅਸੀਂ ਕਲਾਸਾਂ ਤੋਂ ਬਾਹਰ ਖੜ੍ਹੇ ਸਾਂ ਜੁੱਟ ਬਣਾ ਕੇ। ਸਾਡਾ ਵੀ ਜੁੱਟ ਇਸ ਤਰਾਂ ਖੜ੍ਹਾ ਸੀ ਤਾਂ ਇਕ ਸਾਧਾਰਣ ਕੱਦ ਅਤੇ ਕਾਠ ਵਾਲੇ ਗੁਰਮੁਖ ਕਾਫੀ ਚਿੱਟਾ ਰੰਗ ਸਾਡੇ ਕੋਲ ਆ ਖੜ੍ਹੋਤੇ ਤੇ ਪੁਛਿਆ ਕਿ ਮਹਿੰਦਰ ਸਿੰਘ ਕੌਣ ਹੈ ? ਅਸੀਂ ਉਸ ਵੇਲੇ ਚਾਰ ਮਹਿੰਦਰ ਸਿੰਘ ਨਾਂ ਦੇ ਮੁੰਡੇ ਖੜ੍ਹੇ ਸਾਂ। ਮੈਂ ਉੱਤਰ ਦਿੱਤਾ ਕਿ ਅਸੀਂ ਚਾਰ ਜਣੇ ਮਹਿੰਦਰ ਸਿੰਘ ਹਾਂ ਜੀ। ਕੁਝ ਰੁੱਕ ਕੇ ਆਖਿਆ ਕਿ ਉਹ ਜਿਹੜਾ ਬੰਬਈ ਤੋਂ ਆਇਆ ਹੈ! ਮੇਰੇ ਹਾਮੀ ਭਰਨ ਤੇ ਮੈਨੂੰ ਇਕ ਪਾਸੇ ਲੈ ਸਕੂਲ ਦੀ ਇਮਾਰਤ ਨਾਲ ਵਗਦੇ ਰਸਤੇ ਤੇ, ਖੇਤ ਦੇ ਬੰਨੇ ਬੈਠੀ ਇਕ ਮਾਈ ਸਾਹਮਣੇ ਲਿਆ ਖੜ੍ਹਾ ਕੀਤਾ! ਬੰਬਈ ਵਿਚ ਜਨਮ ਤੇ ਸੁਰਤ ਸੰਭਾਲਣ ਕਰਕੇ ਪਿੰਡ ਦੇ ਬੱਚਿਆਂ ਵਿਚੋਂ ਮੈਂ ਕੁਝ ਗੱਲ ਬਾਤ ਕਰਨ ਵਿਚ ਅਲਗ ਹੀ ਜਾਪਦਾ ਸਾਂ। ਮਾਈ ਨੇ ਬੜੇ ਹੀ ਧੜੱਲੇ ਨਾਲ ਪਹਿਲਾ ਪ੍ਰਸ਼ਨ ਕੀਤਾ— "ਬੇ ਤੂ ਕਾਲੀ ਹੈਂ ? "ਭਾਵ ਅਕਾਲੀ ਹੈਂ, ਮੈ ਸਾਧਾਰਣਪੁਣੇ ਵਿਚ ਜੁਆਬ ਦਿੱਤਾ ਕਿ ਜੀ ਨਹੀਂ । ਫੇਰ ਸਵਾਲ ਮੜ ਦਿੱਤਾ— "ਤਾਂ ਫੇਰ ਇਹ ਨੀਲੀ ਪੱਗ ਕਿਉਂ ਬੰਨ੍ਹ ਰੱਖੀ ਹੈ ?" ਮੈਂ ਸ਼ਹਿਰ ਵਿਚ ਰਹਿਣ ਕਰਕੇ ਰਾਜਨੀਤੀ ਦੀਆਂ ਗੱਲਾਂ ਤੋਂ ਅਣਜਾਣ ਸਾਂ, ਉੱਤਰ ਦਿੱਤਾ—ਨਹੀਂ ,ਜੋ ਮਿਲ ਜਾਏ ਬੰਨ੍ਹ ਲਈਦੀ ਹੈ। ਬਾਦ ਵਿਚ ਪਤਾ ਲਗਿਆ ਕਿ ਨਾਮਧਾਰੀ ਤਾਂ ਕੱਪੜਿਆਂ ਨੂੰ ਨੀਲ ਵੀ ਨਹੀਂ ਲਾਉਂਦੇ। ਜਦੋਂ ਆਨੰਦ ਕਾਰਜ ਇਹ ਗੁਰਮੁੱਖਾਂ ਦੀ ਸਪੁਤ੍ਰੀ ਨਾਲ ਹੋਇਆ। ਅਤੇ ਹੁਣ ਵੀ ਇਸ ਸਿਲਸਿਲੇ ਕਾਰਣ ਬਜ਼ੁਰਗ ਮਾਈ ਨਾਲ ਮੁਲਾਕਾਤ ਹੋਈ ਜੋ ਕਿ ਇਸ ਹੀ ਨਾਮਧਾਰੀ ਪਿੰਡ ਦੇ ਵਸਨੀਕ ਸਨ। ਹੋਰ ਕੀ ਗੱਲਾਂ ਕੀਤੀਆਂ ਅੱਜ ਤਾਂ ਯਾਦ ਨਹੀਂ ਪਰ ਇਹ ਦੂਸਰਾ ਮੌਕਾ ਸੀ ਜਦੋਂ ਸੂਬਾ ਦਸੌਂਧਾ ਸਿੰਘ ਜੀ ਦੇ ਪਰਿਵਾਰ ਵਿਚੋਂ ਕਿਸੇ ਨਾਲ ਮੇਰੀ ਸਾਹਮਣੇ ਸਾਹਮਣੇ ਮੁਲਾਕਾਤ ਹੋਈ, ਜਿਸ ਜ਼ਿੰਦਗੀ ਦੇ ਖਾਸ ਮੋੜ ਤੇ ਇਕ ਸਖਸ਼ੀਅਤ ਨੂੰ ਉਭਾਰਿਆ।

ਇਸ ਵਾਕਿਆ ਹੋਏ ਨੂੰ ਕੁਝ ਸਮਾਂ ਬੀਤ ਗਿਆ ਸੀ। ਸਕੂਲੇ ਮੁਲਾਕਾਤ ਕਰਨ ਦਾ ਕਾਰਣ ਮੁੰਡਾ ਰੋਕਣਾ ਸੀ। ਇਹ ਘਰ ਆਣ ਤੇ ਸਾਡੇ ਬੀਬੀ ਜੀ ਸਾਨੂੰ ਦੱਸਿਆ। ਉਸ ਸਮੇਂ ਬਜ਼ੁਰਗ ਬੱਚਿਆਂ ਦੇ ਭਵਿਖ ਦਾ ਨਿਰਣਾ ਆਪ ਕਰਿਆ ਕਰਦੇ ਸਨ, ਤਾਂ ਜੋ ਬੱਚਿਆਂ ਦਾ ਭਵਿਖ ਬਹੁਤ ਉਜਵਲ ਹੋ ਸਕੇ। ਸ਼ਗਨ ਪਾਣ ਵਿਚ ਉਹਨਾਂ ਦਾ ਸਭ ਤੋਂ ਵੱਡੇ ਬਜ਼ੁਰਗ ਜੋ ਫਲੌਰ ਵਸ ਗਏ ਸਨ ਬੜਾ ਯੋਗਦਾਨ ਰਿਹਾ।

ਫਲੌਰ ਤੋਂ ਪਿੰਡ ਨੂੰ ਸਾਈਕਲ ਤੇ ਆਉਂਦਿਆਂ ਮੇਰਾ ਲੱਗਭਗ ਨਿਯਮ ਹੀ ਸੀ ਕਿ ਮੈਂ ਲੱਕੜ ਮੰਡੀ ਵਿਚੋਂ ਲੰਘ ਸਾਡੇ ਬੜੇ ਬਜ਼ੁਰਗ ਸ੍. ਵਰਿਆਮ ਸਿੰਘ ਜੀ ਕੋਲੋਂ ਆਸ਼ੀਰਵਾਦ ਜ਼ਰੂਰ ਲੈਂਦਾ ਸਾਂ। ਅਤੇ ਉਸੇ ਹੀ ਪਰਿਵਾਰ ਵਿਚੋਂ ਪਤਾ ਨਹੀਂ ਨੇੜੇ ਜਾਂ ਦੂਰ ਸਾਡੀ ਮਾਸੀ ਜੀ ਦਾ ਰਿਸ਼ਤਾ ਬਣਿਆ ਹੋਇਆ ਸੀ ਅਤੇ ਸਾਡੇ ਬੀਬੀ ਜੀ ਇਹਨਾਂ ਨਾਲ ਬਹੁਤ ਪਿਆਰ ਭਾਵਨਾ ਰੱਖਦੇ ਸਨ; ਕਿਉਂਕਿ ਸਾਡੇ ਬੀਬੀ ਜੀ ਦੀ ਕੋਈ ਸਕੀ ਭੈਣ ਵੀ ਨਹੀਂ ਸੀ। ਮੇਰੇ ਲਈ ਦੂਸਰੀ ਖਿੱਚ ਇਹ ਸੀ ਕਿ ਮਾਸੀ ਜੀ ਦਾ ਲੜਕਾ ਮੇਰੇ ਨਾਲੋਂ ਉਮਰ ਵਿਚ ਕੁੱਝ ਕੁ ਸਾਲ ਵੱਡਾ ਚੁਗਾਠਾਂ ਬਨਾਣ ਦਾ ਕੰਮ ਕਰਦਾ ਸੀ। ਰੰਗ ਥੋੜ੍ਹਾ ਜ਼ਿਆਦਾ ਮੱਠਾ ਪਰ ਸਰੀਰਕ ਤੌਰ ਤੇ "ਮਾਲਿਕ" ਦੀ ਬਹੁਤ

ਕਿਰਪਾ ਸੀ, ਮੇਰੇ ਨਾਲ ਬੜੀਆਂ ਮਨ-ਭਾਉਣੀਆਂ ਗੱਲਾਂ ਕੰਮ ਕਰਦੇ-ਕਰਦੇ ਹੀ ਕਰਦਾ ਸੀ।

ਅੱਜ ਲੱਕੜ ਮੰਡੀ ਵਿੱਚ ਵੜਨ ਵੇਲੇ ਹੀ ਦੂਰੋਂ ਮੰਜੇ ਤੇ ਬੈਠੇ ਸੂਬਾ ਦਸੌਂਧਾ ਸਿੰਘ ਜੀ ਨਜ਼ਰ ਆਏ ਅਤੇ ਨਾਲ ਹੀ ਸ: ਵਰਿਆਮ ਸਿੰਘ ਜੀ ਕੁਰਸੀ ਤੇ ਬੈਠੇ ਸਨ। ਕੋਲ ਪਹੁੰਚ ਸਤਿ ਸ੍ਰੀ ਅਕਾਲ ਬੁਲਾਉਣ ਤੇ ਸੂਬਾ ਜੀ ਨੇ ਮੈਨੂੰ ਆਪਣੇ ਕੋਲ ਮੰਜੇ ਤੇ ਬਿਠਾ ਲਿਆ। ਗੱਲਾਂ ਬਾਤਾਂ ਦਾ ਸਿਲਸਿਲਾ ਸ਼ੁਰੂ ਹੀ ਸੀ। ਅਚਾਨਕ ਸੂਬਾ ਜੀ ਕਿਹਾ ਕਾਕਾ ਗੁਰਸਿੱਖੀ ਦੀ ਪਾਲਣਾ ਕਰ ਲੈਣਾ ਜ਼ਰੂਰੀ ਹੈ। ਮੈਂ ਭਾਵਨਾ ਤਾਂ ਸਮਝ ਚੁੱਕਿਆ ਸਾਂ ਪਰ ਬੋਲ ਨਹੀਂ ਸਕਿਆ ਕਿਉਂਕਿ ਪਿੰਡ ਰਹਿਣ ਕਰਕੇ ਉਸ ਸਮੇਂ ਦੀ ਹਵਾ ਦਾ ਅਸਰ ਜੋ ਹੋ ਚੁੱਕਿਆ ਸੀ। ਇਹ ਸਿੱਖਿਆ ਦਾ ਪਹਿਲਾ ਪਾਠ ਸੀ, ਅੱਜ ਤੱਕ ਕੁਦਰਤੀ ਦੇਣ ਦੀ ਸਿੱਖੀ ਨੂੰ ਨਿਭਾ ਰਿਹਾ ਹਾਂ। ਇਹ ਜੀਵਨ ਦੀ ਦੂਸਰੀ ਮੁਲਾਕਾਤ ਸੂਬਾ ਜੀ ਨਾਲ ਸੀ ਜਦੋਂ ਆਪਣੇ ਕੋਲ ਬਿਠਾ ਕੇ ਪਿਆਰ ਦਿੱਤਾ।

ਬਹੁਤ ਯਾਦਾਂ ਭਰੀ ਅਤੇ ਸਕੂਨ ਦੇਣ ਵਾਲੀ ਤੀਸਰੀ ਅਤੇ ਆਖਰੀ ਮੁਲਾਕਾਤ ਸੂਬਾ ਜੀ ਨਾਲ, ਇਕ ਖਾਸ ਵਿਅੰਗ ਕਾਰਣ ਕੁਝ ਸਿੱਖਿਆ ਦਿੰਦੀ ਹੈ ਅਤੇ ਮੈਨੂੰ ਆਪਣੇ ਆਪ ਨੂੰ ਸਮਝਣ ਲਈ ਬੜੀ ਸਹਾਇਕ ਹੁੰਦੀ ਹੈ, ਖਾਸ ਕਰਕੇ ਜਦੋਂ ਮੈਂ ਕਿਸੇ ਬਜ਼ੁਰਗ ਨਾਲ ਵਿਚਾਰ ਸਾਂਝਾ ਕਰਦਾ ਹਾਂ। ਮੈਂ ਆਪਣੇ ਪਿੰਡ ਦੇ ਕਰਖਾਨੇ ਤੋਂ ਘਰ ਆ ਰਿਹਾ ਸਾਂ ਜੋ ਪਿੰਡ ਦੇ ਦੂਸਰੇ ਪਾਸੇ ਹੈ ਰਸਤੇ ਵਿਚ ਤਕੀਏ ਦੇ ਮੋੜ ਤੇ ਪ੍ਰਾਇਮਰੀ ਸਕੂਲ ਦੇ ਸਾਹਮਣੇ ਸਾਡੇ ਸਭ ਤੋਂ ਛੋਟੇ ਚਾਚਾ ਜੀ ਸ੍ਰ. ਕਰਤਾਰ ਸਿੰਘ ਜੀ ਦਾ ਘਰ ਪੈਂਦਾ ਹੈ ਜੋ ਉਹਨਾਂ ਵੰਡ-ਵੰਡਾਈ ਮਗਰੋਂ ਖਰੀਦ ਕੇ ਬਣਾਇਆ ਸੀ। ਸਾਹਮਣੇ ਹੀ ਪੱਕਾ ਥੜ੍ਹਾ ਬਣਿਆ ਹੋਇਆ ਹੈ ਜਿਸ ਉੱਤੇ ਸਾਡੀ ਚਾਚੀ ਜੀ ਨਾਲ ਪਿੰਡ ਦੀਆਂ ਕੁਝ ਸਿਆਣੀਆਂ ਮਾਈਆਂ ਬੈਠੀਆਂ ਸਨ ਅਤੇ ਇਕ ਪਾਸੇ ਸੂਬਾ ਜੀ ਵਿਛੀਆਂ ਚਾਦਰਾਂ ਤੇ ਬੈਠੇ ਸਨ ਅਤੇ ਆਲ-ਡਾਲ ਜਿਸ ਵਿਚ ਉਹਨਾਂ ਦਾ ਨਿੱਜੀ ਸਮਾਨ ਰੱਖਿਆ ਹੋਇਆ ਸੀ ਕੋਲ ਹੀ ਪਿਆ ਸੀ। ਮੇਰੇ ਕੋਲ ਪਹੁੰਚਦੇ ਹੀ ਬੜੀ ਸੰਜੀਦਗੀ ਨਾਲ ਆਪਣੇ ਕੋਲ ਬੈਠਣ ਦਾ ਇਸ਼ਾਰਾ ਕੀਤਾ। ਸਤਿ ਸ੍ਰੀ ਅਕਾਲ ਬੁਲਾ ਪੈਰੀਂ ਹੱਥ ਲਾ ਮੈਂ ਉਹਨਾਂ ਦੇ ਲਾਗੇ ਹੀ ਬੈਠ ਗਿਆ।

ਮੈਂ ਸੂਬਾ ਜੀ ਦਾ ਵਿਖਿਆਨ ਬੜੇ ਹੀ ਧਿਆਨ ਨਾਲ ਸੁਣ ਰਿਹਾ ਸਾਂ। ਅਚਾਨਕ ਮੇਰੇ ਵੱਲ ਦੇਖਦੇ-ਸਾਰ ਹੀ ਬੋਲੇ 'ਕਾਕਾ ਭਜਨ ਕਰਦੇ ਹੋ ?' ਮੇਰੇ ਮੂੰਹੋਂ ਨਿਕਲ ਗਿਆ, ਜੀ ਨਹੀਂ। ਉਹਨਾਂ ਬੜੇ ਹੀ ਹੱਕ ਨਾਲ ਦਸਿਆ ਕਿ ਸਾਡੀ ਕੁੜੀ ਤਾਂ ਨਿਤਨੇਮ ਨਾਲ ਪਾਠ ਕਰਦੀ ਹੈ ਅਤੇ ਨਾਮ ਜਪਦੀ ਹੈ। ਇਹ ਸੁਣ ਕੁਝ ਮਾਈਆਂ ਹੱਸੀਆਂ ਅਤੇ ਕੁਝ ਮੁਸਕਰਾਈਆਂ। ਸਾਡੀ ਚਾਚੀ ਜੀ ਤਾਂ ਜ਼ੋਰ ਨਾਲ ਬੋਲ ਕੇ ਕਹਿ ਹੀ ਦਿੱਤਾ 'ਸੁਣਿਆ ਕੀ ਕਹਿ ਰਹੇ ਹਨ ਸੂਬਾ ਜੀ।' ਇਹ ਸੁਣ ਅੰਦਰੋਂ ਅੰਦਰ ਬੇਤਾਬੀ ਜਿਹੀ ਮਹਿਸੂਸ ਹੋਈ। ਇਹ ਵੀ ਸੋਚ ਸੀ ਕਿ ਬੰਬਈ ਦੇ ਖੁੱਲੇ ਵਾਤਾਵਰਨ ਵਿਚ ਪਲੇ ਹੋਣ ਕਰਕੇ ਕਈ ਵਾਰੀ ਬੱਚੇ ਮੂੰਹ ਫਟ ਹੋ ਜਾਂਦੇ ਹਨ। ਸੁਭਾਵਿਕ ਤੌਰ ਤੇ ਸ਼ਾਇਦ ਇਹੋ ਹੀ ਕਾਰਣ ਹੋ ਸਕਦਾ ਹੈ ਕਿ ਉੱਤਰ ਦਿੰਦਿਆਂ ਬਿਲਕੁੱਲ ਝਿਝਕ ਨਹੀਂ ਹੋਈ ਤੇ ਕਹਿ ਦਿੱਤਾ, 'ਬਾਬਾ ਜੀ, ਜੇ ਤੁਹਾਡੀ ਕੁੜੀ ਇਤਨਾ ਨਿਤਨੇਮ ਕਰਦੀ ਹੈ ਸੁਅਰਗ ਨੂੰ ਜਾਣ ਵੇਲੇ ਮੈਨੂੰ ਇਕੱਲਾ ਹੀ ਛੱਡ ਜਾਏਗੀ... ਨਾਲ ਨਹੀਂ ਲੈ ਕੇ ਜਾਏਗੀ! ਜਦੋਂ ਕਿ ਤੁਸੀਂ ਰਿਸ਼ਤਾ ਪੱਕਾ ਕਰ ਲਿਆ ਹੈ ਅਤੇ ਵਿਆਹ ਵੀ ਹੋ ਜਾਣਾ ਹੈ।' ਮੇਰੇ ਉੱਤਰ ਦੇਣ ਤੇ ਵਾਤਾਵਰਣ ਕੁਝ ਖਿੱਚ ਜਿਹਾ ਗਿਆ ਅਤੇ ਖਾਮੋਸ਼ੀ ਛਾ ਗਈ। ਪਰ ਇੱਕ ਬਜ਼ੁਰਗ ਮਾਈ ਬੋਲ ਪਈ, 'ਦੇਖੋ ਅੱਜਕੱਲ ਦੇ ਮੁੰਡੇ ਕਿੱਦਾਂ ਜੁਆਬ ਦਿੰਦੇ ਆ।,' ਅਤੇ ਹੋਰ ਕੋਈ ਵੀ ਨਹੀਂ ਬੋਲਿਆ। ਸੂਬਾ ਜੀ ਵੀ ਕੁਝ ਨਾ ਬੋਲੇ, ਸ਼ਾਇਦ ਭਾਪ ਗਏ ਹੋਣਗੇ ਕਿ ਕਾਕਾ ਅੱਲ੍ਹੜ-ਹੈ ਆਪੇ ਸਮਝ ਆਉਣ ਤੇ ਠੀਕ ਹੋ ਜਾਏਗਾ। ਅੱਜ ਸਮਝ ਸਕਦਾ ਹਾਂ ਕਿ ਬਜ਼ੁਰਗਾਂ ਦੀ ਸੋਚ ਕਿਤਨੀ ਗਹਿਰੀ ਹੁੰਦੀ ਹੈ।

ਆਉ ਭਗਤ ਬਾਦ ਸਭ ਤੋਂ ਸੂਬਾ ਜੀ ਵਿਦਾ ਲੈਣੀ ਚਾਹੀ, ਉੱਠਦਿਆਂ ਹੀ ਹੁਕਮ ਜਾਰੀ ਕੀਤਾ, ਕਿ 'ਚੱਲ ਬਈ ਕਾਕਾ ਚੁੱਕ ਇਹ ਸਮਾਨ ਤੇ ਚੱਲ ਮੇਰੇ ਨਾਲ'। ਇਹ ਹੁਕਮ ਸੁਣ ਮੈਂ ਆਲੇ-ਦੁਆਲੇ ਖੜੀਆਂ ਮਾਈਆਂ ਤੇ ਸਰਸਰੀ ਨਜ਼ਰ ਦੌੜਾਈ ਤਾਂ ਵੇਖਿਆ ਉਹਨਾਂ ਦੇ ਚੇਹਰਿਆਂ ਤੇ ਵਿਅੰਗ ਭਰੀ ਮੁਸਕਰਾਹਟ ਸੀ। ਮੈਂ ਨੀਵੀਂ ਪਾ ਸੂਬਾ ਜੀ ਦਾ ਗੋਲ ਅਤੇ ਲੰਮਾ ਆਲ-ਡਾਲ ਚੁੱਕ ਲਿਆ ਤੇ ਤੁਰ ਪਿਆ ਉਹਨਾਂ ਦੇ ਪਿੱਛੇ। ਪਿੰਡੋਂ ਨਿਕਲ ਢਿੱਕੀਆਂ ਬਾਦ ਢਾਬ ਵੀ ਲੰਘ ਗਏ। 'ਤੋਂਗ' ਪਿੰਡ ਦੇ ਬੜੇ ਬਾਗ ਵੀ ਲੰਘ ਪਿੰਡ ਵਿਚ ਵੜਨ ਦੀ ਬਜਾਇ ਸੱਜੇ ਪਾਸਿਉਂ ਬਾਹਰ ਨੂੰ ਆ ਗਏ। ਜੀ.ਟੀ ਰੋਡ ਨੂੰ ਜਾਣ ਵਾਲੀ ਨਹਿਰ ਦੇ ਨਾਲ-ਨਾਲ ਜਾਣ ਵਾਲੇ ਰਾਹ ਤੇ ਪੁਜਣ ਤੇ ਮੇਰੇ ਮੂੰਹੋਂ ਨਿਕਲਿਆ, 'ਬਾਬਾ ਜੀ ਮੈਂ ਘਰ ਜਾਣਾ ਹੈ।' ਸੂਬਾ ਜੀ ਨੇ ਮੁਸਕਰਾਦੇ ਹੋਏ ਮੇਰੇ ਹਥੋਂ ਸਮਾਨ ਫੜਿਆ। ਮੈਂ ਉਹਨਾਂ ਦੇ ਪੈਰੀਂ ਹੱਥ ਲਾਇਆ, ਬਿਨਾਂ ਪਿੱਛੇ ਦੇਖੇ ਵਾਪਸ ਆਪਣੇ ਪਿੰਡ ਨੂੰ ਭੱਜ ਤੁਰਿਆ। ਸੂਬਾ ਜੀ ਦੀ ਆਖਰੀ ਮੁਸਕਰਾਹਟ ਅਤੇ ਸਾਡੇ ਪਿੰਡ ਤੋਂ ਨਹਿਰ ਦੇ ਰਸਤੇ ਦੀ ਚੁੱਪ ਕਈ ਵਾਰੀ ਬੜਾ ਹੀ ਬੇਚੈਨ ਕਰਦੀ ਹੈ।

ਸਮਾਂ ਆਪਣੀ ਰਫ਼ਤਾਰ ਨਾਲ ਚਲਦਾ ਹੈ, ਅਕਾਲ ਪੁਰਖ ਮਿੱਥੇ ਸਮੇਂ ਅਨੁਸਾਰ ਸਭ ਕੁਝ ਆਪ ਹੀ ਕਰਦਾ ਹੈ। ਵਿਆਹ ਹੋ ਗਿਆ ਬੱਚੇ ਹੋ ਗਏ, ਉਹਨਾਂ ਦੀਆਂ ਪੜ੍ਹਾਈਆਂ ਸ਼ੁਰੂ ਹੋ ਗਈਆਂ। ਮੈਂ ਆਪਣੇ ਕੰਮ ਕਾਰ ਵਿੱਚ ਰੁੱਝ ਗਿਆ। ਸਭ ਕੁਝ ਭੁਲ ਚੁਕਿਆ ਸੀ, ਪਰ ਜੀਵਨ ਦੀ ਇੱਕ ਘੜੀ ਨੇ ਸਭ ਕੁਝ ਬਦਲ ਕੇ ਰੱਖ ਦਿੱਤਾ। ਪਿਤਾ ਜੀ ਦਾ ਅਕਾਲ ਚਲਾਣਾ ਆਪਣੇ ਆਪ ਵਿੱਚ ਇੱਕ ਬਹੁਤ ਬੜਾ ਮਾਰਗ ਦਰਸ਼ਨ ਬਣ ਗਿਆ। ਨਾਸਤਕ ਤੋਂ ਆਸਤਕ ਬਣਾਇਆ, ਅਧਿਅਨ ਦੀ ਲਗਨ ਲਗਾਈ... ਪਰ ਜਦੋਂ ਨਾਮ ਸਿਮਰਨ ਦੀ ਘੜੀ ਆਈ ਤਾਂ ਯਾਦ ਆਏ— ਮੇਰੇ ਅਰਾਧ ਗੁਰੂ ਸੂਬਾ ਦਸੌਂਧਾ ਸਿੰਘ ਜੀ।

*ਦਾਪੋਡੀ (ਪੂਨਾ), ਮਹਾਂਰਾਸ਼ਟਰ*
*—੪੧੧੦੧੨*

# ਮੈਂ ਅਤੇ ਮੇਰੇ ਪਿੰਡ ਦੇ ਲੋਕ

*—ਨਿੰਦਰ ਘੁਗਿਆਣਵੀ*

ਮੈਂ ਜਿਹੜੀ ਵੀ ਪੱਤੀ ਜਾਂਦਾ, ਪਿੰਡ ਦੇ ਲੋਕ ਉਠਕੇ ਇੱਜ਼ਤ ਮਾਣ ਕਰਦੇ ਤੇ ਬਹਿਣ ਨੂੰ ਥਾਂ ਛਡਦੇ। ਜਿਹੜੀ ਬੀਹੀ ਵਿਚੋਂ ਲੰਘਦਾ, ਸਾਰੇ ਪਾਸਿਉਂ ਸਲਾਮਾਂ ਪੈਂਦੀਆਂ। ਬੁੱਢੇ-ਬੁੱਢੀਆਂ ਨੂੰ ਮੈਂ ਮੱਥਿ ਟੇਕਦਾ, ਅਸੀਸਾਂ ਲੈਂਦਾ। ਕਈ ਮਾਈਆਂ ਮੇਰੀ ਮਾਂ ਨੂੰ ਆ ਆਖਦੀਆਂ, "ਨੀ ਸੁਰਜੀਤ ਕੁਰੇ, ਤੇਰਾ ਪੁੱਤ ਤਾਂ ਵਣੀ-ਭਣੀ ਮੱਥਿ ਟੇਕਦੈ...ਕਿੰਨੀ ਸ਼ੋਭਾ ਤੇ ਮਾਣ-ਤਾਣ ਐ...ਪਿਛਲੇ ਜਨਮਾਂ ਦੇ ਚੰਗੇ ਕਰਮ ਕੀਤੇ ਵੇ ਇਹਨੇ ਤਾਂ....ਰੱਬ ਰਾਜੀ ਰੱਖੇ...।" ਮੇਰੀ ਮਾਂ ਖੁਸ਼ ਹੋ ਜਾਂਦੀ ਇਹ ਸੁਣਕੇ।

ਸਰਕਾਰ ਨੇ ਪਿੰਡ ਦੀ ਸਹੂਲਤ ਲਈ ਵਾਟਰ-ਵਰਕਸ ਦੇ ਸੇਵਾ ਵੀ ਦੇ ਦਿੱਤੀ ਹੋਈ ਸੀ। ਪਰ ਜਦੋਂ ਦਾ ਵਾਟਰ-ਵਰਕਸ ਬਣਿਆ ਸੀ, ਨਾ ਪੰਚਾਇਤ ਨੇ ਹੀ ਕੋਈ ਧਿਆਨ ਧਰਿਆ ਸੀ ਤੇ ਨਾ ਸਰਕਾਰ ਨੇ, ਵੱਡੇ ਤਲਾਅ ਵਿਚ, ਜਿਥੇ ਪੀਣ ਵਾਲਾ ਪਾਣੀ ਜਮ੍ਹਾਂ ਕੀਤਾ ਜਾਂਦਾ, ਕਤੂਰੇ ਮਰੇ ਦੇਖੇ ਸਨ ਲੋਕਾਂ, ਕਾਂ ਤੇ ਲਾਲੀਆਂ ਵੀ ਡਿੱਗੀਆਂ ਹੋਈਆਂ। ਵਾਟਰ ਵਰਕਸ ਵਿਚ ਕੰਮ ਕਰਦੇ ਬੇਲਦਾਰ ਨੇ ਕਦੀ ਸਫਾਈ ਨਹੀਂ ਸੀ ਕੀਤੀ, ਸਰਕੰਡੀ ਤੇ ਝਾੜ-ਬੂਟ, ਘਾਹ ਘੱਤੂ ਏਨਾ ਵਧ ਚੁੱਕਾ ਹੋਇਆ ਸੀ ਕਿ ਉਜੜੇ ਹੋਏ ਵਾਟਰ ਵਰਕਸ ਦਾ ਭੁਲੇਖਾ ਪੈਂਦਾ। ਪੰਪ ਅਪਰੇਟਰ ਨੇ ਵਾਟਰ ਵਰਕਸ ਦੀਆਂ ਗਰਾਊਂਡਾਂ ਵਿਚਕਾਰ ਹੀ ਆਪਣੀ ਲੋੜ ਜੋਗੀ ਜਗ੍ਹਾ ਸੰਵਾਰਕੇ ਉਸ ਵਿਚ ਥੋੜ੍ਹੀ ਜਿਹੀ ਕਣਕ ਤੇ ਸਬਜ਼ੀਆਂ ਵਗੈਰਾ ਲਗਾ ਰੱਖੀਆਂ ਸਨ। ਉਹ ਪੀਣ ਵਾਲਾ ਸਾਰਾ ਪਾਣੀ ਫਸਲ ਨੂੰ ਪਾ ਦਿੰਦਾ ਸੀ ਤੇ ਲੋਕ ਪਾਣੀ ਖੁਣੋਂ ਵਾਂਝੇ ਰਹਿ ਜਾਂਦੇ। ਅੱਧੇ ਪਿੰਡ ਦੇ ਲੋਕਾਂ ਨੇ ਜਾਅਲੀ ਟੂਟੀਆਂ ਲਗਾਈਆਂ ਹੋਈਆਂ ਸਨ, ਸਰਕਾਰੀ ਪਾਈਪਾਂ ਵਿਚ ਵੱਡੇ-ਵੱਡੇ ਮੋਘਰੇ ਕੱਢੇ ਹੋਏ ਸਨ। ਘਰਾਂ ਅੰਦਰ ਕੋਠਿਆਂ ਜਿੱਡੇ-ਜਿੱਡੇ ਹੌਦ ਬਣਾ ਰੱਖੇ ਸਨ। ਸਬਜ਼ੀ ਲਈ ਖੇਤ-ਵਾੜੀਆਂ ਵੀ। ਪਸ਼ੂ ਵੀ ਵਾਟਰ-ਵਰਕਸ ਦਾ ਪਾਣੀ ਪੀਂਦੇ। ਹੌਦ ਭਰੇ ਰੱਖਣ ਲਈ ਬਿਜਲੀ ਮੋਟਰਾਂ ਲੱਗੀਆਂ ਸਨ। ਜਿਉਂ ਹੀ ਵਾਟਰ ਵਰਕਸ ਤੋਂ ਪਾਣੀ ਛੱਡਿਆ ਜਾਂਦਾ, ਲੋਕ ਮੋਟਰਾਂ ਚਲਾ ਦਿੰਦੇ, ਸਾਰਾ ਪਾਣੀ ਰਾਹੇ ਰਹਿ ਜਾਂਦਾ। ਅੱਧੇ ਲੋਕਾਂ ਤੀਕ ਬੂੰਦ ਪਾਣੀ ਨਾ ਅੱਪੜਦਾ। ਸਾਡੀ ਪੱਤੀ ਦੇ ਪੰਦਰਾਂ-ਵੀਹ ਘਰ ਤਾਂ ਉੱਕਾ ਹੀ, ਪਾਣੀ ਤੋਂ ਵਾਂਝੇ ਹੋਏ ਬੈਠੇ ਸਨ। ਨਵੀਂ ਸਕੀਮ ਅਧੀਨ ਸਰਕਾਰ ਨੇ ਵਾਟਰ-ਵਰਕਸ ਪੰਚਾਇਤਾਂ ਦੇ ਸਪੁਰਦ ਕਰ ਦਿੱਤੇ ਤਾਂ ਸਾਡੀ ਪੰਚਾਇਤ ਨੂੰ ਵੀ ਚਿੱਠੀ ਆ ਗਈ। ਪਰ ਪੰਚਾਇਤ ਮਰਿਆ ਸੱਪ ਗਲੇ ਨਹੀਂ ਸੀ ਪਾਣਾ ਚਾਹੁੰਦੀ। ਜੇਕਰ ਪੰਚਾਇਤ ਇਹ ਕੰਮ ਸਾਂਭਦੀ ਸੀ ਤਾਂ ਪੰਚਾਇਤ ਨੂੰ ਹੀ ਵਾਟਰ ਵਰਕਸ ਦੀ ਬਿਜਲੀ ਦਾ ਬਿੱਲ ਭਰਨਾ ਪੈਣਾ ਸੀ, ਲੋਕਾਂ ਤੋਂ ਕਈ-ਕਈ ਵਰ੍ਹਿਆਂ ਦਾ ਖਲੋਤਾ ਬਿੱਲ-ਬਕਾਇਆ ਉਗਰਾਹੁਣਾ ਪੈਣਾ ਸੀ। ਜਾਅਲੀ ਟੂਟੀਆਂ ਪੁਟਵਾਉਣੀਆਂ ਪੈਣੀਆਂ ਸਨ। ਸਰਪੰਚ ਇਹ ਸਭ ਕੁਝ ਕਰਨ ਲਈ ਭੋਰਾ ਤਿਆਰ ਨਹੀਂ ਸੀ। ਉਹ ਕਹਿੰਦਾ ਸੀ "ਕੇਹੜਾ ਸਿਰ ਪੜਵਾਏ ਲੋਕਾਂ ਤੋਂ ?" ਉਹਨੂੰ ਆਪਣੀਆਂ ਵੋਟਾਂ ਵੀ ਪਿਆਰੀਆਂ ਸਨ। ਮੈਂ ਸਰਪੰਚ ਨੂੰ 'ਆਪਣਾ ਬੰਦਾ' ਹੋਣ ਕਾਰਨ ਇਹ ਰਾਇ ਦੇ ਚੁਕਿਆ ਸਾਂ ਕਿ ਪਿੰਡ ਦੀਆਂ ਪੱਤੀਆਂ ਵਿਚੋਂ ਇਕ-ਇਕ ਬੰਦਾ ਲੈ ਕੇ ਵਾਟਰ-ਸਪਲਾਈ ਪੇਂਡੂ ਕਮੇਟੀ ਦਾ ਗਠਨ ਕਰ ਲਵੇ। ਇਉਂ ਸਾਰਾ ਪ੍ਰਬੰਧ ਠੀਕ-ਠਾਕ ਹੋ ਜਾਏਗਾ। ਸਰਪੰਚ ਮੇਰੀ ਗੱਲ ਟਾਲ ਦਿੰਦਾ। ਮੈਂ ਸੋਚਿਆ ਕਿਉਂ ਨਾ ਮੈਂ ਆਪਣਾ ਮਸਲਾ ਆਪਣੇ ਤੌਰ ਤੇ ਹੀ ਹੱਲ ਕਰ ਲਵਾਂ। ਘੁੱਟ ਪਾਣੀ ਆਉਣ ਲੱਗ ਜਾਵੇ। ਸਾਰੇ ਪਿੰਡ ਲਈ ਪਾਣੀ ਦਾ ਮਸਲਾ ਹੱਲ ਕਰਨਾ ਨਿਰਾ ਝਮੇਲਾ ਨਹੀਂ, ਸਗੋਂ ਵੱਡੇ ਯੁੱਧ ਵਾਲਾ ਕੰਮ ਸੀ, ਇਹ ਮੈਂ 'ਇਕੱਲਾ ਨਿੱਕਾ' ਨਹੀਂ ਸਾਂ ਕਰਨ ਜੋਗਾ। ਹਰਕੇਸ਼ ਸਿੰਘ ਸਿੱਧੂ ਏ.ਡੀ.ਸੀ. ਤੋਂ ਬਦਲ ਕੇ ਚੰਡੀਗੜ੍ਹ ਸਕੱਤਰੇਤ ਵਿਚ ਵਾਟਰ ਸਪਲਾਈ (ਪਬਲਿਕ ਹੈਲਥ) ਦੇ ਐਡੀਸ਼ਨਲ ਸੈਕਟਰੀ ਲੱਗ ਚੁੱਕੇ ਸਨ। ਉਨ੍ਹਾਂ ਨੂੰ ਸਮੱਸਿਆ ਦੱਸੀ। ਉਹਨਾਂ ਐਕਸੀਅਨ ਨੂੰ ਫੌਰੀ ਹੱਲ ਕਰਨ ਲਈ ਕਿਹਾ। ਐਕਸੀਅਨ ਚੀਮਾ ਗੁਰਸਿੱਖ ਤੇ ਮਿਲਾਪੜੇ ਸੁਭਾਅ ਵਾਲਾ ਸੀ। ਉਹ ਆਪਣਾ ਅਮਲਾ ਫੈਲਾ ਲੈ ਕੇ, ਸਰਕਾਰੀ ਕਾਰ ਉੱਤੇ ਮੇਰੇ ਘਰ ਆਣ ਬੈਠਿਆ। ਮੈਂ ਆਪਣੀ ਪੱਤੀ ਦੇ ਲੋਕ ਇਕੱਠੇ ਕੀਤੇ ਤੇ ਐਕਸੀਅਨ ਸਾਹਿਬ ਅੱਗੇ ਉਨ੍ਹਾਂ ਨੂੰ ਆਪਣੀ ਸਮੱਸਿਆ ਦੱਸਣ ਲਈ ਆਖਿਆ। ਸਰਪੰਚ ਸਾਹਿਬ ਆ ਗਏ। ਸਰਪੰਚ ਸਾਹਿਬ ਮਸਲਾ ਹੱਲ ਹੋਣ ਵਾਲੀ ਗੱਲ ਘੱਟ ਕਰ ਰਹੇ ਸਨ। ਲੰਮੀ ਚੌੜੀ ਵਧਾ-ਚੜ੍ਹਾ ਕੇ ਗੱਲ ਦੱਸਣ ਲੱਗੇ ਹੋਏ ਸਨ, ਜਿਸ ਨਾਲ ਗੱਲ ਅਧਵਾਟੇ ਰਹਿ ਜਾਣ ਦਾ ਡਰ ਸੀ, ਐਕਸੀਅਨ ਨੇ ਕਹਿਣਾ ਸੀ—ਇਹ ਝਮੇਲਾ ਨਹੀਂ ਮੁੱਕਣ ਵਾਲਾ। ਇਕ ਪਾਸੇ ਪਾਣੀ ਦੀ ਦੁਰਵਰਤੋਂ ਹੋ ਰਹੀ ਸੀ, ਦੂਜੇ ਪਾਸੇ ਕਹਿਰਾਂ ਦੀ ਗਰਮੀ ਵਿਚ ਕੁਝ ਲੋਕ ਬੂੰਦ ਨੂੰ ਤਰਸ ਰਹੇ ਸਨ। ਮੈਂ ਕਿਹਾ," ਸਰ, ਸਿੱਧੀ ਜਾਂਦੀ ਪਾਈਪ ਵਿਚੋਂ, ਜਿਥੇ ਸਾਨੂੰ ਪਾਣੀ ਪਹਿਲੋਂ ਹੀ ਆਉਣਾ ਹੁੰਦਾ ਹੈ, ਉਥੇ ਮੋੜ ਉੱਤੇ ਇਕ ਸਿਲੀਊਸ ਵਾਲ ਲਗਾ ਦਿਓ। ਵਾਰੀ ਸਿਰ ਪਾਣੀ ਛੱਡਿਆ ਜਾਵੇ, ਸਮੱਸਿਆ ਹੱਲ।" ਪਰ ਸਰਪੰਚ ਸਾਹਿਬ ਇਸ ਦਲੀਲ ਨਾਲ ਸਹਿਮਤ ਨਹੀਂ ਸਨ। "ਕੋਈ ਨਾ ਦੇਖਦੇ ਆਂ।" ਇਹ ਆਖ ਐਕਸੀਅਨ ਸਾਹਿਬ ਵਾਪਿਸ ਮੁੜ ਗਏ।

ਐਕਸੀਅਨ ਨਾਲ ਆਏ ਜੇ.ਈ. ਨੇ ਸਭ ਦੇ ਸਾਹਮਣੇ

ਹੀ ਆਖ ਦਿੱਤਾ ਸੀ, "ਸਰ, ਏਸ ਪਿੰਡ ਨੂੰ ਵਾਟਰ-ਵਰਕਸ ਦੀ ਸਥਾਪਨਾ ਪਿੱਛੋਂ, ਇਕ ਲੱਖ ਪੈਂਤੀ ਹਜ਼ਾਰ ਰੁਪਏ ਦੀ ਗ੍ਰਾਂਟ ਪਾਣੀ ਦੇ ਨਿਕਾਸ ਲਈ ਮਿਲੀ ਸੀ। ਉਹ ਗਰਾਂਟ ਇਹਨਾਂ ਪਾਣੀ ਦੀਆਂ ਪਾਈਪਾਂ ਉੱਤੇ ਨਹੀਂ ਖਰਚੀ, ਸਗੋਂ ਗਲੀਆਂ ਨਾਲੀਆਂ ਉੱਤੇ ਲਗਾ ਦਿੱਤੀ ਸੀ। ਮਸਲਾ ਹੱਲ ਕਿਵੇਂ ਹੋਵੇਗਾ?

ਗੱਲ ਬਣ ਨਹੀਂ ਸੀ ਰਹੀ। ਐਕਸੀਅਨ ਸਾਹਿਬ ਮੇਰੇ ਕਮਰੇ ਵਿਚ ਬੈਠੇ ਮੇਰੀਆਂ ਲਟਕਦੀਆਂ ਤਸਵੀਰਾਂ ਦੇਖਦੇ, ਮੈਡਲਾਂ-ਤਗਮਿਆਂ ਵੱਲ ਝਾਕਦੇ, ਕਿਤਾਬਾਂ ਵੀ ਨਿਹਾਰਦੇ ਰਹੇ ਤੇ ਸਾਹਿਤ-ਕਲਾ ਬਾਰੇ ਗੱਲਾਂ ਵੀ ਉਹ ਕਰਦੇ ਰਹੇ ਸਨ। ਦੋ ਦਿਨਾਂ ਪਿਛੋਂ ਉਹ ਅਮਲੇ ਫੈਲੇ ਨੂੰ ਲੈ ਕੇ ਫਿਰ ਆ ਗਏ। ਅਸੀਂ ਪੱਤੀ ਵਾਲਿਆਂ ਉਨ੍ਹਾਂ ਨੂੰ ਮੌਕਾ ਦਿਖਲਾਇਆ। ਵਾਟਰ ਵਰਕਸ ਤੋਂ ਪਾਣੀ ਛੱਡੇ ਬਿਨਾਂ ਹੀ ਅਗਲੇ ਘਰਾਂ ਵਿਚ ਪਾਣੀ ਚੱਲ ਰਿਹਾ ਸੀ। ਉਧਰ ਨੀਵਾਣ ਸੀ ਤੇ ਹਰ ਵੇਲੇ ਟੂਟੀਆਂ ਵਿਚ ਪਾਣੀ ਰਹਿੰਦਾ। ਐਕਸੀਅਨ ਸਾਹਿਬ ਸਿਲੀਊਸ ਵਾਲ ਲਗਾਉਣ ਤੇ ਵਾਰੀ ਸਿਰ ਪਾਣੀ ਮੁਹੱਈਆ ਕਰਨ ਦੇ ਆਦੇਸ਼ ਦੇ ਗਏ। ਮਹਿਕਮੇ ਦੇ ਕਰਮਚਾਰੀਆਂ ਨੇ ਸਿਲੀਊਸ ਵਾਲ ਲਗਾ ਦਿੱਤਾ। ਪਾਣੀ ਦੀ ਸਪਲਾਈ ਠੀਕ ਹੋ ਗਈ। ਸਾਡੀ ਸਾਰੀ ਪੱਤੀ ਖ਼ੁਸ਼ੀ ਸੀ। ਪਰ ਅਗਲੀ ਪੱਤੀ, ਜਿਧਰ ਪਹਿਲੋਂ ਹੀ ਪਾਣੀ ਨੀਵਾਣ ਕਾਰਨ ਆਮ ਸੀ, ਨਾਰਾਜ਼ ਹੋ ਗਈ। ਉਹ ਆਖਣ, "ਵਾਲ ਏਥੇ ਨਹੀਂ ਰਹੇਗਾ। ਪੁੱਟ ਦਿਆਂਗੇ।" ਮੇਰੇ ਬਚਪਨ ਦਾ ਦੋਸਤ ਤੇ ਜਮਾਤੀ ਰਘਬੀਰ ਮੇਰੇ ਉੱਤੇ ਜ਼ਿਆਦਾ ਖਫ਼ਾ ਸੀ, ਉਹ.ਵਾਲ ਨਾ ਰਹਿਣ ਦੇਣ ਉੱਤੇ ਹੋਰ ਜ਼ੋਰ ਦੇਈ ਜਾ ਰਿਹਾ ਸੀ। ਮੈਂ ਉਸ ਨੂੰ ਸਮਝਾਉਣਾ ਚਾਹਿਆ, "ਓ ਤੂੰ ਕੀ ਕਰ ਲਏਂਗਾ...ਵੱਡਾ ਪੱਤਰਕਾਰ ਆ ਗਿਆ ਤੂੰ...ਜਾਹ ਲਾ ਲੈ ਜ਼ੋਰ....ਅਸੀਂ ਪੱਟਾਂਗੇ।"

ਸਿਲੀਊਸ ਵਾਲ ਲੱਗਣ ਨਾਲ ਹੁਣ ਔਖੀ ਹੋ ਰਹੀ ਪੱਤੀ ਨੂੰ ਨੁਕਸਾਨ ਨਹੀਂ ਸੀ, ਸਗੋਂ ਫਾਇਦਾ ਸੀ। ਪਰ ਉਹ ਸੋਚਦੇ ਸਨ ਕਿ ਜਿਵੇਂ ਪਹਿਲੋਂ ਸਾਡੀਆਂ ਟੂਟੀਆਂ ਵਿਚ ਪਾਣੀ ਜਮ੍ਹਾਂ ਰਹਿੰਦਾ ਹੈ, ਉਵੇਂ ਨਹੀਂ ਰਹਿਣਾ। ਸੋ ਉਹਨਾਂ ਵਾਲ ਪੁੱਟ ਦਿੱਤਾ। ਸਰਪੰਚ ਨੇ ਉਹਨਾਂ ਨੂੰ ਇੰਜ ਕਰਨ ਤੋਂ ਰੋਕਿਆ ਨਹੀਂ ਸੀ। ਸਾਡੀ ਸਾਰੀ ਪੱਤੀ ਬੜੇ ਸਾਲਾਂ ਤੋਂ ਸਰਪੰਚ ਦੀ ਪਾਰਟੀ ਵਿਚ ਚਲੀ ਆ ਰਹੀ ਸੀ। ਮੇਰੇ ਦਾਦੇ ਹੋਰੀਂ ਤਾਂ ਸਰਪੰਚ ਹੋਰਾਂ ਪਿਛੇ ਜਾਨ ਤੱਕ ਦੇਣ ਜਾਂਦੇ। ਲੜਾਈਆਂ ਝਗੜਿਆਂ ਤੇ ਹੋਰ ਫਸਾਦਾਂ ਵਿੱਚ ਸਰਪੰਚ ਦੇ ਪਰਿਵਾਰ ਦੀ ਮਦਦ ਲਈ ਅੱਗੇ ਅੱਗੇ ਹੁੰਦੇ। ਪਰ ਇਹ ਸਰਪੰਚ ਕੀ ਕਰਨ ਡਿਹਾ ਸੀ। ਸਾਡੀ ਸਾਰੀ ਪੱਤੀ ਹੈਰਾਨ ਹੋਈ ਜਾ ਰਹੀ ਸੀ। ਸਰਪੰਚ ਸਾਡੇ ਹੱਕ ਵਿਚ ਨਹੀਂ, ਪਰ ਉਲਟ ਚੱਲ ਰਿਹਾ ਸੀ। ਮੈਂ ਸਰਪੰਚ ਲਈ ਬੜੇ ਫਾਇਦੇ ਕੀਤੇ ਸਨ। ਉਹ ਉੱਕਾ ਹੀ ਭੁੱਲ ਬੈਠਾ ਸੀ। ਉਸ ਨੂੰ ਅਫ਼ਸਰਾਂ ਦਾ ਜਾਣੂ ਕਰਵਾਇਆ ਸੀ। ਉਸ ਨੂੰ ਚੇਤੇ ਨਹੀਂ ਰਿਹਾ ਸੀ।

ਸਿਲੀਊਸ ਵਾਲ ਇੱਜ਼ਤ ਦਾ ਸੁਆਲ ਬਣ ਗਿਆ। ਕਿਸੇ ਨੇ ਸਰਪੰਚ ਕੋਲ ਚੁਗਲੀ ਲਾਈ, "ਉਹ ਤਾਂ ਪੰਚਾਇਤ ਨੂੰ ਗਾਲਾਂ ਦੇਂਦਾ ਏ।" ਸਰਪੰਚ ਅੱਗੇ ਸੁਬ੍ਹਾ ਸਵੇਰ ਆ ਕੇ ਬੈਠਦਾ ਸੀ। ਹੁਣ ਉਹ ਨਹੀਂ ਸੀ ਆਇਆ ਕੁਝ ਦਿਨਾਂ ਤੋਂ। ਪੰਚਾਇਤ ਨੇ ਇਕੱਠ ਕੀਤਾ ਤੇ ਮੇਰੀ ਪੱਤੀ ਬੰਦਾ ਭੇਜਿਆ, "ਚੱਲ ਭਾਈ, ਪੰਚਾਇਤ ਨੇ ਸੱਦਿਐ। ਗਾਲ੍ਹਾਂ ਕੱਢੀਐਂ ਪੰਚਾਇਤ ਨੂੰ।"

ਇਹ ਸੁਣ ਮੈਨੂੰ ਖਾਸਾ ਔਖ ਹੋਈ। ਮੈਂ ਕਦ ਗਾਲ੍ਹਾਂ ਕੱਢੀਆਂ ਸਨ ? ਮੈਥੋਂ ਕੰਮ ਲੈਣ ਵਾਲੀ, ਫੰਡ ਲੈਣ ਵਾਲੀ, ਆਪਣੀ ਹੀ ਪੰਚਾਇਤ ਗਾਲ੍ਹਾਂ ਕੱਢਣ ਦਾ ਦੋਸ਼ ਲਗਾ ਰਹੀ ਸੀ। ਦੂਜੀ ਔਖ, ਗਾਲ੍ਹਾਂ ਕੱਢੀਆਂ ਹੀ ਨਹੀਂ ਸਨ। ਤੀਜਾ, ਇਸ ਗੱਲੋਂ ਕਿ ਸਰਪੰਚ ਆਉਂਦਾ ਆਣਕੇ ਪੁੱਛ ਲੈਂਦਾ, ਮੈਂ ਝੂਠਾ ਹੁੰਦਾ, ਸੱਚਾ ਹੁੰਦਾ ਕੋਈ ਗੱਲ ਹੁੰਦੀ। ਮੈਂ ਮਾਫੀ ਮੰਗਦਾ। ਪਰ ਉਹਨੂੰ ਅੱਜ ਮੈਨੂੰ ਪੰਚਾਇਤਾਂ ਵਿਚ ਸੱਦਣਾ ਆ ਗਿਆ ਸੀ ? ਮੈਨੂੰ ਵੱਟ ਚੜ੍ਹ ਰਿਹਾ ਸੀ। ਪੱਤੀ ਵਾਲੇ ਵੀ ਔਖੇ ਹੋ ਗਏ। ਸਰਪੰਚ ਟਿਕਾਉਣ ਦੀ ਥਾਂ ਮਸਲਾ ਹੋਰ ਭਖਾ ਰਿਹਾ ਸੀ। ਪੱਤੀ ਸਾਰੀ ਉਸ ਮਗਰ ਸੀ, ਇਹ ਇੰਜ ਕਿਉਂ ਕਰ ਰਿਹਾ ਸੀ ?

ਉਸ ਵੇਲੇ ਤੋਂ ਝੱਟ ਕੁ ਪਹਿਲਾਂ ਹੀ ਐਲਫਾ ਟੀ.ਵੀ. ਉੱਤੇ ਮੇਰੇ ਬਾਰੇ ਇਕ ਪ੍ਰੋਗਰਾਮ ਟੈਲੀਕਾਸਟ ਹੋ ਕੇ ਹਟਿਆ ਸੀ। ਉਸ ਵਿੱਚ ਮੇਰਾ ਘਰ ਵਿਖਾਇਆ ਗਿਆ ਸੀ। ਲਿਖਣ ਕਮਰਾ, ਕਿਤਾਬਾਂ, ਇਨਾਮ-ਸ਼ੁਨਾਮ ਤੇ ਮੇਰੀਆਂ ਕੁਝ ਗੱਲਾਂ ਸਨ। ਪਿੰਡ ਦੇ ਨੰਬਰਦਾਰ ਵਲੋਂ ਕਹੀਆਂ ਗੱਲਾਂ ਸਨ। ਮੇਰੇ ਮਾਂ-ਪਿਉ ਦੀ ਫੋਟੋ ਸੀ। ਮੈਨੂੰ ਇਸ ਸਮੇਂ ਫੋਨ 'ਤੇ ਫੋਨ ਆਈ ਜਾ ਰਹੇ ਸਨ। ਮੋਬਾਇਲ ਸੁਣਕੇ ਹਟਦਾ। ਘਰ ਵਾਲਾ ਫੋਨ ਟਰਨੰ ਟਰਨੰ...ਲੋਕ ਆਖ ਰਹੇ ਸਨ, "ਵਧਾਈਆਂ ਜੀ, ਆਪਣੇ ਪਿੰਡ ਦਾ ਨਾਂ ਚਹੁੰ ਕੂੰਟਾਂ ਵਿਚ ਰੌਸ਼ਨ ਕੀਤਾ ਏ।" ਦੇਸ਼ਾਂ ਬਦੇਸ਼ਾਂ ਵਿਚੋਂ ਮਿੱਤਰ ਵਧਾਈਆਂ ਦੇ ਰਹੇ ਸਨ। ਮੋਬਾਈਲ ਫੋਨ ਕੰਨ ਨੂੰ ਲਗਾਈ ਮੈਂ ਪੱਤੀ ਵਿਚ ਘਿਰਿਆ ਖਲੋਤਾ ਸਾਂ। ਇਕ ਪਾਸੇ ਪੰਚਾਇਤ ਦੋਸ਼ੀ ਆਖ ਰਹੀ ਸੀ, ਦੂਜੇ ਪਾਸੇ ਜਸੋਵਾਲ ਫੋਨ 'ਤੇ ਬੋਲ ਰਿਹਾ ਸੀ, "ਬੇਟਾ, ਤੂੰ ਆਪਣੇ ਪਿੰਡ ਦੀ ਸ਼ਾਨ ਹੈਂ। ਮੈਂ ਹੁਣੇ ਟੀ.ਵੀ. ਉੱਤੇ ਦੇਖਿਐ..ਬੜੀ ਖ਼ੁਸ਼ੀ ਹੋਈ।"

ਮੈਂ ਤੁਰਿਆ ਜਾ ਰਿਹਾ ਸਾਂ ਦੋਸ਼ੀ। ਨਾਲ-ਨਾਲ ਫੋਨ ਸੁਣ ਰਿਹਾ। ਪੱਤੀ ਮੇਰੇ ਪਿਛੇ ਪਿਛੇ ਚੱਲ ਰਹੀ ਸੀ।

ਪੰਚਾਇਤ ਜੁੜੀ ਹੋਈ ਸੀ। ਉਥੇ ਹੀ ਜਿਥੇ ਸਿਲੀਊਸ ਵਾਲ ਲੱਗਾ ਸੀ। ਸਰਪੰਚ ਨੇ ਨਾ ਮੈਨੂੰ ਬੁਲਾਇਆ, ਨਾ ਮੈਂ ਉਸ ਨੂੰ। ਮੇਰੇ ਬਾਪ ਨੇ ਸਰਪੰਚ ਨੂੰ ਪੁੱਛਿਆ, "ਦੱਸੋ ਜੀ ਸਰਪੰਚ ਸਾਹਿਬ।"

"ਸੇਠਾ, ਮੁੰਡਾ ਗਾਲ੍ਹਾਂ ਦਿੰਦੈ ਪੰਚਾਇਤ ਨੂੰ....ਘਰੇ ਗਾਲ੍ਹਾਂ ਲੈ ਲਿਆ ਕਰੋ...ਬਾਹਰ ਤਾਂ ਕੋਈ ਸਿਰ ਲਾਹ ਦਿਊਗਾ...।"

ਸਰਪੰਚ ਹਾਲੇ ਏਨੀ ਆਖ ਹੀ ਰਿਹਾ ਸੀ, ਮੇਰਾ ਬਾਪ ਤੇ ਹੋਰ ਪੱਤੀ ਵਾਲੇ ਉਸ ਨੂੰ "ਅਲੀ-ਅਲੀ" ਕਰਕੇ ਪੈ ਨਿਕਲੇ।

(ਚਲਦਾ)

*ਪਿੰਡ ਤੇ ਡਾਕ. ਘੁਗਿਆਣਾ, ਫਰੀਦਕੋਟ*

# ਦੋ ਰਚਨਾਵਾਂ ਗੁਰਭਜਨ ਗਿੱਲ ਦੀਆਂ

## ਬੋਲੇ ਨੀ ਬੰਬੀਹਾ ਬੋਲੇ

ਬੋਲੇ ਨੀ ਬੰਬੀਹਾ ਬੋਲੇ
ਸ਼ਾਵਾ ਨੀ ਬੰਬੀਹਾ ਬੋਲੇ।
ਪੁੱਤਰ ਲੱਭਦੇ ਲੱਭਦੇ ਮੁੱਕ ਨਾ ਜਾਵੇ ਔਰਤ ਜ਼ਾਤ।
ਨੀ ਬੰਬੀਹਾ ਬੋਲੇ।

ਵੇ ਵੀਰੋ ਵੇ ਮਾਂ ਪਿਉ ਜਾਇਓ
ਧੀਆਂ ਨੂੰ ਨਾ ਮਾਰ ਮੁਕਾਇਓ
ਫਿਰ ਨਾ ਮੁੱਕਣੀ ਧਰਤੀ ਉੱਤੋਂ, ਲੰਮ ਸਲੰਮੀ ਰਾਤ।
ਨੀ ਬੰਬੀਹਾ ਬੋਲੇ।

ਧਰਮੀ ਬਾਬਲਾ ਕਹਿਰ ਕਮਾਵੇਂ
ਜੰਮਣੋਂ ਪਹਿਲਾਂ ਮਾਰ ਮੁਕਾਵੇਂ
ਨਿੱਕੇ ਵੀਰ ਨੂੰ ਭੈਣ ਦੇ ਬਾਝੋਂ, ਕੌਣ ਸੁਣਾਊ ਬਾਤ ?
ਨੀ ਬੰਬੀਹਾ ਬੋਲੇ।

ਮਾਏ ਨੀ ਸੁਣ ਮੇਰੀਏ ਮਾਏ
ਤੇਰੇ ਦਿਲ ਵਿੱਚ ਇਹ ਕਿਉਂ ਆਏ
ਬੋਝ ਧੀਆਂ ਦਾ ਹੁੰਦੈ, ਹੁੰਦੇ ਪੁੱਤਰ ਰੱਬੀ ਦਾਤ।
ਨੀ ਬੰਬੀਹਾ ਬੋਲੇ।

ਵੇ ਗਿਆਨੀ ਵਿਗਿਆਨੀ ਵੀਰਾ
ਸਭ ਲਈ ਜਨਮ ਅਮੋਲਕ ਹੀਰਾ
ਪੈਸੇ ਖਾਤਰ ਕਿਉਂ ਮਰ ਚੱਲੇ, ਤੇਰੇ ਸਭ ਜਜ਼ਬਾਤ।
ਨੀ ਬੰਬੀਹਾ ਬੋਲੇ।

ਧਰਤੀ ਵਾਲਿਓ ਸੁਣੋ ਸੁਣਾਵਾਂ
ਅਕਲ ਕਰੋ ਜੇ ਚੁੱਪ ਨੇ ਮਾਵਾਂ
ਨ੍ਹੇਰੇ ਦੀ ਕੁੱਖ ਵਿਚੋਂ ਜਨਮੇ, ਨਿੱਤ ਸੂਹੀ ਪ੍ਰਭਾਤ।
ਨੀ ਬੰਬੀਹਾ ਬੋਲੇ।

ਬੋਲੇ ਤੇ ਬੋਲੇ ਦਿਨ ਪਹਿ ਰਾਤ,
ਨੀ ਬੰਬੀਹਾ ਬੋਲੇ।

## ਇੱਕ ਅੱਖ ਰੋਂਦੀ ਦੂਜੀ ਹੱਸਦੀ

ਇੱਕ ਅੱਖ ਰੋਂਦੀ
ਦੂਜੀ ਹੱਸਦੀ
ਚਿਹਰੇ ਦੀ ਮੁਸਕਾਨ ਨਾ ਦੱਸਦੀ
ਕਿੱਥੇ ਅੱਜ ਖਲੋਤਾ ਹਾਂ ਮੈਂ।

ਕਦਮ ਅਗਾਂਹ ਹੈ
ਕਦਮ ਪਿਛਾਂਹ ਹੈ
ਸਫ਼ਰ ਜਿਵੇਂ ਹੈ ਵਕਤ ਠਹਿਰਿਆ
ਸਿਰ ਦੇ ਭਾਰ ਖਲੋਤਾ ਹਾਂ ਮੈਂ।

ਦਿਲ ਵਿਚਲੀ ਗੱਲ
ਮੂੰਹ ਵਿਚ ਹੈ ਨਹੀਂ
ਮੂੰਹ ਵਿਚਲੀ ਗੱਲ
ਕੇਵਲ ਓਹੀ
ਜੋ ਅਗਲੇ ਨੂੰ ਮੇਚੇ ਆਵੇ
ਬੰਦਾ ਨਹੀਂ, ਹੁਣ ਤੋਤਾ ਹਾਂ ਮੈਂ।

ਰੀਘ-ਰੀਘ ਕੇ ਉਮਰ ਬਿਤਾਈ
ਫਿਰ ਵੀ ਲੋਕੀਂ ਦੇਣ ਵਧਾਈ
ਭੋਲੀ ਜਨਤਾ ਸਮਝ ਰਹੀ ਹੈ
ਆਪਣੇ ਭਾਰ ਖਲੋਤਾ ਹਾਂ ਮੈਂ।

ਚੱਲ ਨੀ ਜਿੰਦੇ, ਚੱਲ ਕੋਈ ਨਾਂਹ
ਤੇਰੇ ਨਾਲ ਕੋਈ ਵੱਖ ਹੋਈ ਨਾਂਹ
ਜ਼ਿੰਦਗਾਨੀ ਦਾ ਸਫ਼ਰ ਕਰਦਿਆਂ
ਆਪਣੇ ਹੱਥੋਂ ਆਪ ਹਰਦਿਆਂ
ਧੂੜ ਲਪੇਟੇ ਰਾਹਾਂ ਅੰਦਰ
ਫਿਰ ਵੀ ਨ੍ਹਾਤਾ ਧੋਤਾ ਹਾਂ ਮੈਂ।

*੧੧੩-ਐੱਫ, ਸ਼ਹੀਦ ਭਗਤ ਸਿੰਘ ਨਗਰ,*
*ਲੁਧਿਆਣਾ*



## ਦੋ .ਗਜ਼ਲਾਂ /ਸਰਵਨ ਰਾਹੀ

ਉਸ ਬੇਵਫ਼ਾ ਤੇ ਦਿਲ ਨੂੰ ਫਿਰ ਵੀ ਪਿਆਰ ਆਇਆ।
ਚੁੱਪਕੇ ਚੁੱਪਕੇ ਜਦ ਉਹ ਮੇਰੇ ਦੁਆਰ ਆਇਆ।

ਆਪਾਂ ਵਿਛਾਏ ਫੁੱਲ ਸੀ ਪੈਰਾਂ ਦੇ ਹੇਠ ਜਿਹਦੇ,
ਉਹ ਸਾਡਿਆਂ ਰਾਹਾਂ 'ਚ ਕੰਡੇ ਖਲਾਰ ਆਇਆ।

ਬੁੱਲ੍ਹੀਆਂ ਤੇ ਜਿਹਦੇ ਹਾਸੇ ਨੱਚਦੇ ਨਹੀਂ ਸੀ ਥੱਕਦੇ,
ਗ਼ਮ ਦਾ ਸਤਾਇਆ ਲੈ ਕੇ ਹੰਝੂਆਂ ਦੇ ਹਾਰ ਆਇਆ।

ਐਸੀ ਚੜ੍ਹੀ ਹੈ ਮਸਤੀ ਸੁੱਧ ਬੁੱਧ ਰਹੀ ਨਾ ਕੋਈ,
ਅੱਜ ਸੋਹਣਿਆਂ ਤੋਂ ਪੀ ਕੇ ਐਸਾ ਖ਼ੁਮਾਰ ਆਇਆ।

'ਰਾਹੀ' ਦਿਲ ਦੀ ਧੜਕਣ ਕਾਬੂ ਦੇ ਵਿਚ ਨਹੀਂ ਹੈ,
ਸਾਹਾਂ ਨੂੰ ਮਾਤ ਪਾਉਂਦਾ ਐਸਾ ਬੁਖਾਰ ਆਇਆ।

(੨)

ਇਕ ਪਲ ਨਾ ਬਣੀ ਨੂਰ ਮੇਰੀ ਜ਼ਿੰਦਗੀ।
ਗ਼ਮ ਦੇ ਹੈ ਨਾਲ ਭਰਪੂਰ ਮੇਰੀ ਜ਼ਿੰਦਗੀ।

ਉਹਦੀ ਵਫ਼ਾ ਦੇ ਆਸਰੇ ਜੀਉਂਦੇ ਰਹੇ,
ਭਾਵੇਂ ਹੈ ਨਜ਼ਰੋਂ ਦੂਰ ਮੇਰੀ ਜ਼ਿੰਦਗੀ।

ਬਦਨਾਮ ਹੋਣਾ ਸੀ ਨਸੀਬੀਂ ਆਪਣੇ,
ਉਹਦੇ ਲਈ ਮਸ਼ਹੂਰ ਮੇਰੀ ਜ਼ਿੰਦਗੀ।

ਉਹਦੇ ਖਿਆਲਾਂ ਦੀ ਲੜੀ ਟੁੱਟਦੀ ਨਹੀਂ,
ਪਲ ਪਲ ਰਹੀ ਏ ਝੂਰ ਮੇਰੀ ਜ਼ਿੰਦਗੀ।

ਉਮਰ ਭਰ ਨਾ ਮੇਲ ਹੋਇਆ ਆਪਣਾ,
ਕੋਈ ਖਾਮੀ ਰਹਿ ਗਈ ਜ਼ਰੂਰ ਮੇਰੀ ਜ਼ਿੰਦਗੀ।

ਮੈਨੂੰ ਸਲੀਕਾ ਆ ਗਿਆ ਹੈ ਜੀਣ ਦਾ,
ਤੂੰ ਕਿਉਂ ਮਗ਼ਰੂਰ ਮੇਰੀ ਜ਼ਿੰਦਗੀ।

ਹਰ ਕੋਸ਼ਿਸ਼ ਮੇਰੀ ਨਾਕਾਮ 'ਰਾਹੀ' ਰਹਿ ਗਈ,
ਟੁੱਟ ਟੁੱਟ ਕੇ ਹੋ ਗਈ ਚੂਰ ਮੇਰੀ ਜ਼ਿੰਦਗੀ।

*ਰੁੜਕਾ ਕਲਾਂ (ਜਲੰਧਰ)*

ਮਨਦੀਪ ਲਈ

## ਦੋ .ਗਜ਼ਲਾਂ

*—ਮਹਿਮਾ ਸਿੰਘ ਤੂਰ*

### ਕੋਹੇਤੂਰ ਦੀ ਟੀਸੀ 'ਤੇ

ਔਖੇ ਦਿਨ ਵੀ ਲੰਘ ਜਾਂਦੇ ਨੇ ਆਖਰ ਸੋਚ ਵਿਚਾਰ ਕੇ।
ਵੇਖੀਂ ਪੁੱਤਰਾ ਬਹਿ ਨਾ ਜਾਵੀਂ ਐਵੇਂ ਹਿੰਮਤ ਹਾਰ ਕੇ।

ਕੀ ਹੁੰਦੀ ਹੈ ਮਾਂ ਦੀ ਮਮਤਾ ਭੁੱਲ ਹੀ ਨਾ ਜਾਵੀਂ ਬੱਚਾ,
ਦੂਰ ਕਿਸੇ ਮਾਯਾ-ਨਗਰੀ ਵਿਚ ਰਾਤਾਂ ਚਾਰ ਗੁਜ਼ਾਰ ਕੇ।

ਚੰਗੇ ਜੀਵਨ ਦੀ ਖਾਤਰ ਉਹ ਪੁੱਤ ਪਰਦੇਸੀਂ ਤੋਰਦੀਆਂ,
ਧੰਨ ਹੁੰਦਾ ਮਾਵਾਂ ਦਾ ਜਿਗਰਾ ਪਾਵੀਂ ਮੁੱਲ ਚਿਤਾਰ ਕੇ।

ਕੁਝ ਬਣ-ਠਣ ਕੇ ਜਦ ਵਾਪਸ ਮਾਂ-ਭੂਮੀ ਵੱਲ ਆਵੇਂਗਾ,
ਤੇਰੇ ਸੀਨੇ ਵਿਚ ਠੰਢ ਪੈਣੀ ਮਾਂ ਦਾ ਸੀਨਾ ਠਾਰ ਕੇ।

ਦੋਨੋਂ ਜੀਵਨ ਸਾਥੀ ਰਲ ਕੇ ਸੁੱਚੇ ਮੋਤੀ ਚੁਗ ਲੈਣੇ,
ਜਿਉਂ ਹੰਸਾਂ ਦੀ ਜੋੜੀ ਚੁਗਦੀ ਅਪਣਾ ਚੋਗ ਨਿਤਾਰ ਕੇ।

ਚਿੰਤਨ-ਤਾਰਾਂ ਇਕਸੁਰ ਕਰਕੇ ਮਨ ਦਾ ਸਾਜ਼ ਵਜਾ ਲੈਣਾ,
ਭਵ-ਸਾਗਰ ਨੂੰ ਤਰ ਜਾਵੋਗੇ ਅਜ਼ਲੀ ਜੋਤ ਨਿਹਾਰ ਕੇ।

ਕੋਹੇਤੂਰ ਦੀ ਟੀਸੀ 'ਤੇ ਮੂਸਾ ਪੁੱਜ ਹੀ ਜਾਂਦਾ ਹੈ,
ਤੁਰ ਪੈਂਦਾ ਹੈ ਜਦ ਉਹ ਮਨ ਵਿਚ ਮੰਜ਼ਿਲ ਪਾਉਣੀ ਧਾਰ ਕੇ।

### 'ਤੂਰ' ਬੱਚਿਆ

ਭਾਵੇਂ ਅੱਖੀਆਂ ਤੋਂ ਰਹਿੰਦਾ ਹੈ ਤੂੰ ਦੂਰ ਬੱਚਿਆ।
ਸਾਨੂੰ ਰਹਿੰਦਾ ਸਦਾ ਤੇਰਾ ਹੀ ਸਰੂਰ ਬੱਚਿਆ।

ਤੇਰੇ ਜਿਹੇ ਸ਼ੇਰ ਉੱਤੇ ਹੋਵੇ ਮਾਣ ਕਿਵੇਂ ਨਾ,
ਹੁੰਦਾ ਮਾਪਿਆਂ ਨੂੰ ਪੁੱਤਾਂ 'ਤੇ ਗਰੂਰ ਬੱਚਿਆ।

ਤੈਨੂੰ ਉਸ ਨੇ ਹੀ ਚਮਕਾਉਣਾ ਚੰਦ ਵਾਂਗ ਹੈ,
ਤੇਰੇ ਮੱਥੇ ਉੱਤੇ ਰਹਿੰਦਾ ਜਿਹੜਾ ਨੂਰ ਬੱਚਿਆ।

ਦੋਵੇਂ ਜਣੇ ਰਹੋ ਚੰਦ ਤੇ ਚਕੋਰ ਬਣ ਕੇ,
ਵਰ੍ਹੇ ਪਿਆਰ ਵਾਲੀ ਘਟਾ ਭਰਪੂਰ ਬੱਚਿਆ।

ਸੋਭਾ ਖੱਟੀਂ ਜੱਗ ਉੱਤੇ ਨਾਮ ਰੌਸ਼ਨ ਕਰੀਂ,
ਬੁਰੇ ਕੰਮਾਂ ਕੋਲੋਂ ਰਹੀਂ ਸਦਾ ਦੂਰ ਬੱਚਿਆ।

ਮਨਾਂ ਵਿਚ ਜਿਹੜਾ ਜਗੇ ਐਸਾ ਦੀਪ ਬਣ ਜਾ,
ਮੂਸਾ ਲਈ ਜਿਵੇਂ ਹੋਇਆ ਕੋਹੇਤੂਰ ਬੱਚਿਆ।

'ਜੀਤੀ' ਤੇਰੇ ਨਾਲ ਖੜ੍ਹੀ ਆ ਚਟਾਨ ਬਣ ਕੇ,
'ਤੂਰ' ਬਣ ਕੇ ਵਿਖਾ ਦੇ ਜ਼ਰਾ 'ਤੂਰ' ਬੱਚਿਆ।

*—ਹਲਵਾਰਾ (ਲੁਧਿਆਣਾ)*

## ਧਰਤ ਸਰਾਪੀ

*—ਸਤਨਾਮ ਚਾਨਾ*

ਪੌਪ ਸਿੰਗਰ ਹੁਣ ਆਇਆ
ਰੌਣਕ ਮੋੜ ਲਿਆਇਆ
ਮੋੜ ਲਿਆਇਆ ਚਹਿਲ-ਪਹਿਲ 'ਤੇ
ਮੇਲੇ ਮੋੜ ਲਿਆਇਆ

ਧਰਤ ਸੀ ਜਦੋਂ ਗ੍ਰਹਿਣੀ ਹੋਈ
ਕਾਇਨਾਤ ਸੀ ਸਹਿਮੀ ਹੋਈ
ਧੁੱਪ ਫੂਹਿਆਂ ਸੀ ਕਾਲਖ ਲਗਦੀ
ਰਾਤ ਚਾਨਣੀ ਅੱਗ ਸੀ ਵਰ੍ਹਦੀ
ਛਣਕਾਟੇ ਸਭ ਚੀਖ-ਚਿਹਾੜਾ
ਨੈਣਾਂ 'ਚੋਂ ਵਹੇ ਗ਼ਮ ਦੀ ਧਾਰਾ
ਖੇਤਾਂ ਦੇ ਵਿੱਚ ਮਾਤਮ ਉੱਗਿਆ
ਗਲੀਆਂ ਜੀਕਣ ਸੱਪ ਨੇ ਸੁੰਘਿਆ
ਡੈਣ ਜਿਵੇਂ ਕੋਈ ਵਿਹੜੇ ਫਿਰ ਗਈ
ਰੂਹਾਂ ਵਿੱਚ ਕਿਸੇ ਭੂਤ ਦੀ ਛਾਇਆ
ਖ਼ਬਰੇ ਕਿਹੜੇ ਅੰਬਰੀਂ ਚੜ੍ਹਿਆ
ਓਦੋਂ ਪੌਪ ਸਿੰਗਰ ਨਾ ਆਇਆ

ਚੋਗਾ ਚੁਗਣ ਘਰਾਂ ਤੋਂ ਜਾਂਦੇ
ਲੋਥਾਂ ਬਣਕੇ ਵਾਪਿਸ ਆਉਂਦੇ
ਸਿਹਰੇ ਬੰਨ ਬਰਾਤ ਜੋ ਤੁਰਦੀ
ਜਨਾਜ਼ੇ ਵਿੱਚ ਤਬਦੀਲੀ ਹੋ ਮੁੜਦੀ
ਦਸਤਕ ਦੇ ਕੇ ਘਰ ਧੱਸ ਆਉਂਦੇ
ਧੀਆਂ ਢੂੰਡ ਅਲੋਪ ਹੋ ਜਾਂਦੇ
ਝਾਟੇ ਖਿਲਰੇ ਜ਼ੁਲਫ਼ਾਂ ਖੁਲ੍ਹੀਆਂ
ਸ਼ਮਲੇ ਵਾਲੀਆਂ ਪੱਗਾਂ ਰੁਲੀਆਂ
ਵੇਦ, ਕੁਰਾਨ ਦੇ ਵੱਸ ਨਾ ਕੋਈ
ਜ਼ਾਰ-ਜ਼ਾਰ ਗੁਰਬਾਣੀ ਰੋਈ
ਰੱਬ ਤਾਂ ਖ਼ਬਰੇ ਪ੍ਰਲੋਕ ਸਿਧਾਇਆ
ਪੌਪ ਸਿੰਗਰ ਵੀ ਨਜ਼ਰ ਨਾ ਆਇਆ

ਧੁਰ ਅੰਦਰੋਂ ਇਨਸਾਨ ਉੱਜੜਿਆ
ਬਾਹਰੋਂ ਗਿਆ ਜਹਾਨ ਉੱਜੜਿਆ
ਵਰਦੀ ਪਹਿਨ ਬਦਰੂਹਾਂ ਆਈਆਂ
ਢੂੰਡਣ ਮੁਰਦੇ ਗਿਰਝਾਂ ਧਾਈਆਂ
ਹੱਡ-ਰੋੜੀ ਦੇ ਕੁੱਤੇ ਪੈ ਗਏ
ਛਾਤੀਆਂ ਨਾਲੋਂ ਤੋੜ ਕੇ ਲੈ ਗਏ
ਇੱਕ ਪੁੱਤ ਭੇਟ ਪਟਕੇ ਦੀ ਹੋਇਆ
ਦੂਜਾ ਵਿੱਚ "ਇਨਕਾਊਂਟਰ" ਖੋਹਿਆ
ਬੱਟੀਆਂ ਨੇਚ ਸਟਾਰ ਲਾ ਲਏ
ਕੋਠੀਆਂ ਚਾਰ ਸਿਆੜ ਖਾ ਲਏ
ਕਿਸ ਦਾ ਸੀ 'ਲਵਾਰਿਸ' ਜਾਇਆ
ਪਛਾਨਣ ਪੌਪ ਸਿੰਗਰ ਨਾ ਆਇਆ

ਮਰ ਗਏ ਜੋ ਸਭ ਮੁਰਦੇ ਹੋ ਗਏ
ਬੀਤ ਗਏ ਸੰਗ ਤੁਰਦੇ ਹੋ ਗਏ
ਬਲੀਦਾਨ ਦਾ ਚੋਗਾ ਪਾ ਕੇ
ਵਿਭੂਤ ਸਿਵੇ ਦੀ ਚਿਹਰੇ ਲਾ ਕੇ
ਗਲ੍ਹ ਰੌਂਦਾ ਦੀ ਮਾਲਾ ਪਾਈ
ਜ਼ਿਪਸੀ ਵਿੱਚ ਕੁਰਬਾਨੀ ਆਈ
ਮਾਤਮ ਵੀ ਇਕ ਧੰਦਾ ਬਣਿਆ
ਡੁਸਕਣਾ ਲਾਹੇਵੰਦਾ ਬਣਿਆ
ਮਾਨਵਤਾ ਰੱਤ ਰੋਂਦੀ ਰਹਿ ਗਈ
ਖੇਖਣਹਾਰੀ ਪੀੜ੍ਹੇ ਬਹਿ ਗਈ
ਖੁਦਗ਼ਰਜ਼ੀ ਤਦ ਨਾਚ ਨਚਾਇਆ
ਪੌਪ ਸਿੰਗਰ ਵੀ ਧਰਤ 'ਤੇ ਆਇਆ

ਧੰਨ ਧੰਨ ਹੈਂ ਤੂੰ ਧਰਤੀ ਮਾਏਂ
ਕੈਸੇ ਕੈਸੇ ਪੁੱਤਰ ਜਾਏਂ।

## ਕਿੱਥੇ ਗਏ ਉਹ ਨਜ਼ਾਰੇ

*—ਕਰਨੈਲ ਸਿੰਘ ਅਸਪਾਲ*

ਮੇਰੇ ਵਤਨਾਂ ਦੇ ਲੋਕਾ, ਕਿੱਥੇ ਗਏ ਉਹ ਨਜ਼ਾਰੇ।
ਸਾਂਝੀਵਾਲਤਾ ਨਾ ਦਿਸੇ, ਅੱਗ ਈਰਖਾ ਦੀ ਸਾੜੇ।

ਆਉਂਦਾ ਸਾਉਣ ਦਾ ਮਹੀਨਾ, ਪੀਂਘਾਂ ਪਿੱਪਲੀ ਸੀ ਪਾਉਂਦੇ।
ਜਦੋਂ ਝੂਟਦੇ ਸੀ ਝੂਟਾ, ਝੂਟੇ ਸਵਰਗਾਂ ਦੇ ਆਉਂਦੇ।
ਕਿੱਥੇ ਗਈ ਕਿਲਕਾਰੀ, ਗਿੱਧੇ ਭੰਗੜੇ ਉਹ ਸਾਰੇ
ਮੇਰੇ ਵਤਨਾਂ ਦੇ ਲੋਕਾ.......................

ਨਾ ਉਹ ਚਰਖਾ ਨਾ ਪੂਣੀ, ਕਿਤੇ ਰਹਿ ਗਏ ਉਹ ਪਾਸੇ।
ਨਾ ਤ੍ਰਿਞਣਾਂ 'ਚ ਕੁੜੀਆਂ, ਮੁੱਕ ਗਏ ਸਭੇ ਹਾਸੇ।
ਨਾ ਉਹ ਰਹੀਆਂ ਮੁਟਿਆਰਾਂ, ਹੋਏ ਗੱਭਰੂ ਨਕਾਰੇ
ਮੇਰੇ ਵਤਨਾਂ ਦੇ ਲੋਕਾ.......................

ਮੇਰੇ ਆਪਣਿਆਂ ਵੀਰਾਂ, ਗਲੀਂ ਪਾਈਆਂ ਨੇ ਬਲਾਵਾਂ।
ਜਿੰਦ ਨਸ਼ਿਆਂ 'ਚ ਰੋੜ੍ਹੀ, ਬਚ ਰਿਹਾ ਟਾਵਾਂ ਟਾਵਾਂ।
ਜਿਹੜੀ ਵਿਗੜੀ ਹੈ ਸਾਥੋਂ, ਉਹਨੂੰ ਦਾਤਾ ਹੀ ਸਵਾਰੇ
ਮੇਰੇ ਵਤਨਾਂ ਦੇ ਲੋਕਾ.......................

ਜੀਹਦਾ ਗਿਆ ਮਾਹੀ ਦੂਰ, ਉਹਨੂੰ ਸਾਉਣ ਕਾਹਦਾ ਭਾਵੇ।
ਭਾਵੇਂ ਸਾਉਣ ਝੜੀ ਹੋਵੇ, ਅੱਗੇ ਸੀਨੇ ਵਿਚ ਲਾਵੇ।
ਸਾਨੂੰ ਸੁੱਧ ਬੁੱਧ ਭੁੱਲੀ, ਰੋਗ ਬਿਰਹੋਂ ਦਾ ਮਾਰੇ
ਮੇਰੇ ਵਤਨਾਂ ਦੇ ਲੋਕਾ.......................

ਗੱਲ ਦਿਲ ਵਾਲੀ ਕਹਿਣ ਦਾ ਨਾ, ਕਰੋ ਕੋਈ ਭਰੋਸਾ।
ਮਨਾ ਚੁੱਪ ਕਰ ਬਹਿ ਜਾ, ਐਵੇਂ ਕਰੀਂ ਨਾ ਤੂੰ ਰੋਸਾ।
'ਅਸਪਾਲ' ਨਹੀਂ ਕੋਈ ਤੇਰਾ, ਜੀਓ ਦਾਤੇ ਦੇ ਸਹਾਰੇ
ਮੇਰੇ ਵਤਨਾਂ ਦੇ ਲੋਕਾ.......................

ਮੇਰੇਂ ਵਤਨਾਂ ਦੇ ਲੋਕਾ, ਕਿੱਥੇ ਗਏ ਉਹ ਨਜ਼ਾਰੇ।
ਸਾਂਝੀਵਾਲਤਾ ਨਾ ਦਿਸੇ, ਅੱਗ ਈਰਖਾ ਦੀ ਸਾੜੇ।

## ਦੋ ਗ਼ਜ਼ਲਾਂ

—ਡੀ.ਆਰ. ਧਵਨ (ਸਰਮਸਤਪੁਰੀ)

(੧)

ਮੁਸ਼ਕਿਲ ਹੋਰ ਵਧਾਈ ਜਾਵੇਂ
ਸੱਜਣ ਹੋਰ ਬਣਾਈ ਜਾਵੇਂ

ਇਕ ਟੁੱਕ ਯਾਰ ਨਬੇੜਾ ਕਰਦੇ,
ਗੱਲ ਨੂੰ ਕਿਉਂ ਲਮਕਾਈ ਜਾਵੇਂ।

ਆ ਜਾ ਲੱਗ ਜਾ ਨਾਲ ਕਲੇਜੇ
ਕਿਉਂ ਸਾਨੂੰ ਤੜਪਾਈ ਜਾਵੇਂ।

ਨੇੜੇ ਹੋ ਜਾ, ਨੇੜੇ ਆ ਜਾ,
ਦੂਰੋਂ ਕਿਉਂ ਸ਼ਰਮਾਈ ਜਾਵੇਂ।

ਇਸ਼ਕ ਮੁਸੀਬਤ ਹੈ ਤਾਂ ਹੋਵੇ,
ਮੈਨੂੰ ਕੀ ਸਮਝਾਈ ਜਾਵੇਂ।

ਬੰਦਿਆਂ ਦੀ ਗੱਲ ਸਮਝੇਂ ਨਾ ਤੂੰ,
ਪੱਥਰਾਂ ਨੂੰ ਸਮਝਾਈ ਜਾਵੇਂ।

ਉਸਦਾ ਕੰਮ ਕਰਨ ਦੇ ਉਸਨੂੰ,
ਤੂੰ ਕਿਉਂ ਟੰਗ ਅੜਾਈ ਜਾਵੇਂ।

ਉੱਡਣ ਦੇ ਮਨ ਦੇ ਪੰਛੀ ਨੂੰ,
ਕਿਉਂ ਪਿੰਜਰੇ ਵਿਚ ਪਾਈ ਜਾਵੇਂ।

ਦੋ ਹੱਥ ਦਿੱਤੇ ਕਿਰਤ ਕਰਨ ਨੂੰ,
ਫਿਰ ਵੀ ਲੁੱਟ-ਲੁੱਟ ਖਾਈ ਜਾਵੇਂ।

ਆਪਣੇ ਮਤਲਬ ਖ਼ਾਤਿਰ ਜਗ ਨੂੰ,
ਉਲਟਾ ਪਾਠ ਪੜ੍ਹਾਈ ਜਾਵੇਂ।

ਪਹਿਲੇ ਹੀ ਪਾੜੇ ਨਹੀਂ ਪੂਰਦੇ,
ਹੋਰ ਲਕੀਰਾਂ ਲਾਈ ਜਾਵੇਂ।

ਫੁੱਲਾਂ ਵਰਗੇ ਨਾਜ਼ੁਕ ਦਿਲ ਵਿਚ,
ਕੰਡਿਆਂ ਦੇ ਰੁੱਖ ਲਾਈ ਜਾਵੇਂ।

ਯਾਰ ਗੁਆਚਾ ਵਕਤ ਮਿਲੇ ਨਾ,
ਕਾਹਨੂੰ ਵਕਤ ਗੁਆਈ ਜਾਵੇਂ।

ਲੋਕ 'ਧਵਨ' ਹੁਣ ਲੋਕ ਨਹੀਂ ਉਹ
ਜਿਹਨਾਂ ਨੂੰ ਗਲ ਲਾਈ ਜਾਵੇਂ।

(੨)

ਇਕ ਨਜ਼ਰ ਇਸ ਤਰਫ਼ ਉਸ ਦੀ ਹੋ ਗਈ।
ਕਿੰਨੀ ਰੰਗੀਨ ਇਹ ਜ਼ਿੰਦਗੀ ਹੋ ਗਈ।

ਰੱਬ ਦੇ ਘਰ 'ਚ ਵੀ ਯਾਦ ਆ ਗਈ ਯਾਰ ਦੀ,
ਇਸ਼ਕ ਵੀ ਹੋ ਗਿਆ, ਬੰਦਗੀ ਹੋ ਗਈ।

ਲਗ ਰਿਹਾ ਹੈ ਇਹ ਦਿਲ ਖਾਲੀ-ਖਾਲੀ ਜਿਹਾ,
ਬਿਨ ਤੇਰੇ ਘਰ 'ਚ ਬੇਰੌਣਕੀ ਹੋ ਗਈ।

ਤੇਰੀ ਦੁਨੀਆ ਅਲੱਗ, ਮੇਰੀ ਦੁਨੀਆ ਅਲੱਗ,
ਫਿਰ ਵੀ ਦਿਲ ਮਿਲ ਗਏ, ਦੋਸਤੀ ਹੋ ਗਈ।

ਪਾਰ ਸਰਹੱਦ ਤੋਂ ਆਇਆ ਸੁਨੇਹਾ ਤੇਰਾ,
ਦਿਲ ਦੀ ਧੜਕਣ ਵੀ ਤੇਜ਼ ਬੜੀ ਹੋ ਗਈ।

ਤੇਰੇ ਦਿਲ ਨੇ ਮੇਰੇ ਦਿਲ ਦੀ ਗੱਲ ਸੁਣ ਲਈ,
ਦੁਸ਼ਮਣਾਂ ਦੀ ਤਾਂ ਖਟੀਆ ਖੜ੍ਹੀ ਹੋ ਗਈ।

ਫਿਰ ਕਹੋ, ਫਿਰ ਕਹੋ, ਫਿਰ ਕਹੋ ਇਕ ਦਫ਼ਾ,
ਜਾਨ ਮੇਰੀ, ਮੇਰੀ ਜਾਨ ਦੀ ਹੋ ਗਈ।

## ਗ਼ਜ਼ਲ

—ਕਰਮ ਸਿੰਘ 'ਵਕੀਲ'

ਮਾਰੂਥਲ ਵਿੱਚ ਮਹਿਕਾਂ ਦੀ ਖੇਤੀ ਉਗਾਵਾਂਗੇ,
ਕੈਕਟਸ ਦੇ ਕੰਡਿਆਂ ਸੰਗ ਫੁੱਲ ਸਜਾਵਾਂਗੇ।

ਮਰ ਜਾਣਾ ਕਾਂ ਨਾ ਪੀਵੇ ਘੁੱਗੀਆਂ ਦੇ ਆਂਡੇ,
ਰਾਖੀ ਲਈ ਬੋਟਾਂ ਹੱਥੀਂ ਗੁਲੇਲਾਂ ਫੜਾਵਾਂਗੇ।

ਫੈਕਟਰੀ ਹਟੇ ਨੌਕਰੀ ਘਟੇ ਕਾਮਾ ਪਿਸੇ ਕਿਓਂ ?
ਗਗਨ ਦਮਾਮੀ ਚੋਟ ਲਾ ਕੇ ਸਮਝਾਵਾਂਗੇ।

ਕਪਾਹ ਦੀ ਫੁੱਟੀ ਨੂੰ ਜੱਟ ਨੇ ਦੇਖ ਕੇ ਕਿਹਾ,
ਬਾਪੂ ਲਈ ਵੀ ਐਤਕੀਂ ਖੇਸ ਬਣਵਾਵਾਂਗੇ।

ਹੱਜ ਤੇ ਜਾਣ ਦੀ ਵੀਰਨਾਂ ਕੀ ਲੋੜ ਆਪਾਂ ਨੂੰ,
ਹੰਝੂ ਕੇਰਦਾ ਕੋਈ ਚੇਹਰਾ ਅਸੀਂ ਤਾਂ ਹਸਾਵਾਂਗੇ।

ਜਾਤਾਂ ਗੋਤਾਂ ਤੇ ਮਜ਼੍ਹਬਾਂ ਦੇ ਅੱਡ ਅੱਡ ਡੇਰੇ,
ਕਿਥੋਂ ਹੁਣ ਸਾਂਝਾ ਭ੍ਰਾਈ ਘਨ੍ਹਈਆ ਲਿਆਵਾਂਗੇ ?

ਮਰਿਆ ਨੇਤਾ ਤਾਂ ਪਤਨੀ ਜਾਂ ਪੁੱਤਰ ਆ ਗਿਆ,
ਕੀ ਲੋਕ ਰਾਜ ਦੀ ਲਾਸ਼ ਇੰਝ ਹੀ ਸਜਾਵਾਂਗੇ ?

ਜਿਉਣ ਲਾਇਕ ਹੋ ਜਾਵੇ ਜੇ ਇਹ ਜ਼ਿੰਦਗੀ,
ਫੇਰ ਰਲ ਮਿਲ ਕੇ ਸਾਰੇ ਖੀਰ ਪੂੜੇ ਖਾਵਾਂਗੇ।

ਬਾਲਾਂ ਦੇ ਬਸਤਿਆਂ 'ਚੋਂ ਫਿਰਕੂ ਨਾਗ ਕੱਢ ਕੇ,
ਬਸ ਸਰਬ ਸਾਂਝੀ ਮਾਂ ਬੋਲੀ ਅਪਣਾਵਾਂਗੇ।

ਉਹ ਤਾਂ ਮੂੰਹ ਫੁਆ ਕੇ ਲੰਘ ਗਿਆ ਐਧਰ,
ਪਲਕਾਂ ਦੀ ਛਾਂ ਕਰਕੇ ਰੁੱਸਿਆ ਯਾਰ ਮਨਾਵਾਂਗੇ।

੪੦੯੩ ਮਲੋਆ ਕਲੋਨੀ, ਚੰਡੀਗੜ੍ਹ

# ਚਾਰ ਕਵਿਤਾਵਾਂ/ ਡਾ. ਦੇਵਿੰਦਰ ਦਿਲਰੂਪ



## ਸਭ ਕੁਝ ਦੀ ਸੁਣਵਾਈ

ਕੁਝ ਮੈਂ ਖ਼ੁਦ ਨੂੰ ਮਾਰ ਲਿਆ
ਤੇ ਕੁਝ ਮੇਰੀ ਤਨਹਾਈ ਨੇ

ਕੁਝ ਤਾਂ ਰੱਬ ਦੇ ਕਹਿਰ ਨੇ ਯਾਰਾ
ਤੇ ਕੁਝ ਤੇਰੀ ਜੁਦਾਈ ਨੇ

ਕੁਝ ਤਾਂ ਮੇਰੇ ਹੰਝੂਆਂ ਨੇ
ਤੇ ਬਾਕੀ ਜੱਗ-ਹਸਾਈ ਨੇ

ਕੁਝ ਮੇਰੀਆਂ ਮਜਬੂਰੀਆਂ ਨੇ
ਕੁਝ ਤੇਰੀ ਲਾਪਰਵਾਹੀ ਨੇ

ਕੁਝ ਤਾਂ ਖ਼ੁਦਾ ਦੇ ਬੰਦਿਆਂ ਨੇ
ਤੇ ਬਾਕੀ ਉਹਦੀ ਖ਼ੁਦਾਈ ਨੇ

ਕੁਝ ਤਾਂ ਤੇਰੀ ਮੁਹੱਬਤ ਨੇ
ਤੇ ਕੁਝ ਮੇਰੀ ਰੁਸਵਾਈ ਨੇ

ਕੁਝ ਦਾ ਕੁਝ ਬਣਾ ਦਿੱਤਾ
ਦਿਲ ਸਭ ਕੁਝ ਦੀ ਸੁਣਵਾਈ ਨੇ।

## ਸੁਪਨੇ ਤੋਂ ਵੀ ਸੋਹਣੀ ਹਕੀਕਤ

ਸੁਪਨੇ ਤੋਂ ਵੀ ਸੋਹਣੀ ਹਕੀਕਤ ਅੱਜ
ਤੂੰ ਸੋਹਣਿਆਂ ਮੈਨੂੰ ਦਿਖਾਈ ਹੈ

ਇਕ ਪਿਆਰੀ ਜਿਹੀ ਹਰ ਪਲ ਦੀ ਖ਼ੁਸ਼ੀ
ਤੈਨੂੰ ਪਾ ਕੇ ਸੱਜਣਾ ਪਾਈ ਹੈ

ਅਤਿ ਮਿੱਠੀਆਂ ਤੇਰੀਆਂ ਯਾਦਾਂ ਨੇ
ਮਿੱਠੀ ਹਰ ਘੜੀ ਬਣਾਈ ਹੈ

ਇਜ਼ਹਾਰ ਤੂੰ ਕਰ ਲੈਂਦਾ ਕਹਿ ਕੇ
ਮੈਂ ਲਿਖ ਕੇ ਗੱਲ ਸਮਝਾਈ ਹੈ

ਅਸੀਂ ਪਿਆਰ ਦੇ ਪੰਛੀ ਹਾਂ ਅੜਿਆ
ਰਲ ਅਰਸ਼ ਉਡਾਰੀ ਲਾਈ ਹੈ

ਇਕ ਚੈਨ ਜਿਹਾ ਇਕ ਤੜਪ ਜਿਹੀ
ਤੇਰਾ ਪਾ ਕੇ ਪਿਆਰ ਅਸਾਂ ਪਾਈ ਹੈ

ਕੱਖਾਂ 'ਚੋਂ ਲੱਖਾਂ ਵਿੱਚ ਛਾ ਗਈ
ਮੇਰੀ ਰੂਹ ਤੂੰ ਇੰਝ ਰੁਸ਼ਨਾਈ ਹੈ

ਮੈਂ ਕਹਿੰਦੀ ਸੀ ਦੁਨੀਆਂ ਨੂੰ ਕਦੇ
ਅੱਜ ਦੁਨੀਆਂ ਕਹੇ ਸ਼ੋਦਾਈ ਹੈ।

## ਭੁਲ ਗਇਓਂ

ਮੈਂ ਤਾਂ ਤੇਰੇ ਦਿੱਤੇ ਦੁੱਖਾਂ ਨੂੰ ਵੀ ਸਾਂਭ-ਸਾਂਭ ਰੱਖਾਂ
ਤੂੰ ਤਾਂ ਪਲ-ਪਲ ਦਿੱਤਾ ਮੇਰਾ ਪਿਆਰ ਭੁੱਲ ਗਇਓਂ

ਕਿਉਂ ਮੈਂ ਆਪਣੀ ਤਬਾਹੀ ਨੂੰ ਤੂਫ਼ਾਨਾਂ ਜਿੰਮੇ ਲਾਵਾਂ
ਮਾਝੀ ਬਣ ਕੇ ਜੇ ਤੂੰ ਪਤਵਾਰ ਭੁਲ ਗਇਓਂ

ਸੁੱਕੇ ਪੱਤੇ ਵਾਂਗ ਸਦਾ ਤੇਰੇ ਨਾਲ-ਨਾਲ ਉੱਡੀ
ਤੂੰ ਤਾਂ ਝੱਖੜਾਂ ਦੇ ਵਾਂਗਰਾਂ ਮੁਹਾਰ ਭੁਲ ਗਇਓਂ

ਸੀ ਮੈਂ ਕਰਦੀ ਦੁਆਵਾਂ ਕਿ ਤੂੰ ਹੋਰ ਅੱਗੇ ਜਾਵੇਂ
ਪਿੱਛੇ ਦੇਖਿਆ ਨਾ ਮੇਰੀ ਤੂੰ ਪੁਕਾਰ ਭੁਲ ਗਇਓਂ

ਆਪਾ ਕਰ ਕੁਰਬਾਨ ਸਦਾ ਤੈਨੂੰ ਸਾਂ ਜਿਤਾਉਂਦੀ
ਜਿੱਤ ਆਪਣੀ ਤੇ ਤੂੰ ਤਾਂ ਮੇਰੀ ਹਾਰ ਭੁਲ ਗਇਓਂ

ਕੀਤਾ ਦਿਲ ਨੇ ਵੇ ਮਾਹੀਆ ਤੈਨੂੰ ਰੱਬ ਦੇ ਹਵਾਲੇ
ਤੂੰ ਤਾਂ ਰੱਬ ਤੇ ਵੀ ਬੀਬਾ ਇਤਬਾਰ ਭੁਲ ਗਇਓਂ।

## ਦਿਲ ਦਾ ਪਤਾ

ਇਕ ਬੂੰਦ ਲੈਣ ਲਈ ਆਏ ਸੀ
ਅੱਜ ਸਾਗਰ ਤੇ ਮੱਲ ਮਾਰ ਗਏ

ਤੇਰੇ ਅੱਗੇ ਸੋਹਣੇ ਸੱਜਣਾ ਵੇ
ਅਸੀਂ ਤਨ ਮਨ ਆਪਣਾ ਹਾਰ ਗਏ

ਉਹ ਡੁੱਬ ਕੇ ਵੀ ਤਰ ਜਾਂਦੇ ਨੇ
ਜਿਹੜੇ ਇਸ਼ਕ ਸਮੁੰਦਰੋਂ ਪਾਰ ਗਏ

ਲੋਕੀਂ ਤਾ ਵਟਾਉਂਦੇ ਨੇ ਮੁੰਦੀਆਂ
ਅਸੀਂ ਜਾਨ ਦਾ ਕਰ ਵਿਉਪਾਰ ਗਏ

ਅੱਖੀਆਂ ਦੀ ਤਾਂਘ ਹੀ ਨੂਰ ਬਣੀ
ਜਦ ਪਾ ਇਸ਼ਕੇ ਦੀ ਸਾਰ ਗਏ

ਬਿਨ ਜਲਿਆਂ ਵੀ ਲੋਅ ਦੇਂਦੇ ਸੀ
ਦਿਲ ਜਲੇ ਤਾ ਸਾਨੂੰ ਠਾਰ ਗਏ

ਸਾਨੂੰ ਰੋਕੋ ਨਾ ਅਜ ਵਹਿਣ ਦਿਉ
ਅਸੀਂ ਆਪਣੀ ਭੁਲ ਮੁਹਾਰ ਗਏ

ਸੱਚ ਕਹਿੰਦੇ ਨੇ ਦੁਨੀਆਂ ਵਾਲੇ
ਦਿਲ ਗਿਆ ਦਿਲਦਾਰ ਗਏ।

# ਕਿੱਕਰਾ ਵੇ ਕੰਡਿਆਲਿਆ...

—ਮਹਿੰਦਰ ਸਿੰਘ ਭੁਕਾ

ਕਿੱਕਰਾ ਵੇ ਕੰਡਿਆਲਿਆ
ਵੇ ਤੂੰ ਕੇਹੇ ਲੇਖ ਲਿਖਾਏ ?
ਪੱਤ ਨਿੱਕੇ ਤੇਰੇ ਫੁੱਲ ਵੀ ਨਿੱਕੇ
ਤਿੱਖੇ ਕੰਡੇ ਤਨ ਉੱਗ ਆਏ।

ਤੇਰੀ ਵਾਰੀ ਤਾਂ ਸੁੱਕ ਗਿਆ ਸੀ
ਧਰਤ ਦੀ ਕੁੱਖ ਦਾ ਪਾਣੀ ਵੀ
ਵਿੰਗੀ-ਟੇਢੀ ਤੇਰੀ ਸ਼ਕਲ ਸੂਰਤ ਲਈ
ਕਿਉਂ ਕੋਈ ਤੈਨੂੰ ਦੋਸ਼ੀ ਠਹਿਰਾਏ ?

ਮਾਰੂਥਲਾਂ ਦੇ ਵਿਚ ਤੂੰ ਉੱਗਿਆ
ਜਾਂ ਉੱਗਿਆ ਵਿਚ ਉਜਾੜਾਂ
ਪੱਤਝੜਾਂ ਨੇ ਡੰਗਿਆ ਤੈਨੂੰ
ਪੌਣ ਠੰਢੀ ਵੀ ਸੂਲਾਂ ਚੋਭੀ ਜਾਏ।

ਤਿੱਖੀਆਂ ਤੇਜ਼-ਤਰਾਰੀ ਲੂਆਂ
ਫਿਰ ਤਨ-ਮਨ ਤੇਰਾ ਲੂਹਿਆ
ਦਿਲ ਤੇਰੇ ਨੇ ਵੀ ਸੀ ਚਾਹਿਆ
ਕੋਈ ਬੁੱਲ੍ਹ ਫੁਹਾ ਤੇਰੀ ਤ੍ਰੇਹ ਬੁਝਾਏ।

ਤ੍ਰਿਖਾ ਨਾ ਉੱਤਰੀ ਜਿਹਦੀ ਕਦੇ ਵੀ
ਕਿਉਂ ਨਾ ਖੋਲ੍ਹੇ ਪੀੜ-ਪਟਾਰੀ ?
ਤੇਰੇ ਮਨ ਦੀਆਂ ਚੀਸਾਂ ਉੱਗ-ਉੱਗ
ਹਨ ਕੰਡਿਆਂ ਦੇ ਰੂਪ ਵਟਾਏ।

ਪਤਲੀ ਜੇਹੀ ਤੇਰੇ ਪੱਤਿਆਂ ਦੀ ਛਾਂ
ਸ਼ਾਇਦ ਕਦੇ ਸੰਘਣੀ ਹੋ ਹੀ ਜਾਂਦੀ
ਭੇਡ-ਬੱਕਰੀਆਂ ਤੂਧ ਆ ਖਾਧਾ
ਆਜੜੀਆਂ ਵੀ ਪੱਤ ਛਾਂਗ ਵਗ੍ਹਾਏ।

ਮੋਹ-ਹਨੇਰੀ ਦੇ ਝੰਬਣ ਝੱਲੇ
ਧੂੜ-ਮਿੱਟੀ ਨੂੰ ਵੀ ਤੂੰ ਚੱਟਿਆ
ਸੂਰਜ ਦੀ ਅੱਗ ਸਹਿ-ਸਹਿ ਸਿਰ 'ਤੇ
ਅੰਗਿਆਰ ਹੀ ਝੋਲੀ ਵਿਚ ਉਗਾਏ।

ਤੈਂ ਆਪਣੀ ਅੱਖੀਆਂ 'ਚੋਂ ਰੋ ਰੋ
ਜਿੰਨੇ ਵੀ ਸੀ ਅੱਥਰੂ ਕੇਰੇ
ਕਾਇਆ ਦੀ ਪਕਿਆਈ ਖ਼ਾਤਰ
ਪੀਹ ਕੇ ਲੋਕਾਂ ਗਜ਼ਾ ਵਿਚ ਪਾਏ।

ਤੇਰੇ ਹਿੱਸੇ ਫਿਰ ਲੋਕ-ਹੱਥਾਂ ਵਿਚ
ਆਇਆ ਵੀ ਤਾਂ ਸਿਰਫ ਕੁਹਾੜਾ
ਪੱਛਿਆ ਟੁੱਕਿਆ ਵੱਢਿਆ ਤੈਨੂੰ
ਤੈਂ ਵੀ ਦੜ ਵੱਟ, ਆਪਣੇ ਅੰਗ ਵਢਾਏ।

ਤੂੰ ਚਾਹਿਆ ਸੀ ਕਿ ਸੱਕ ਤੇਰਾ
ਲੈ ਮਲਦੀ ਕੋਈ ਨਾਰ ਦੰਦਾਸਾ
ਅੱਥਰੇ ਲੋਕਾਂ ਸੱਕ ਤੇਰੇ ਵੀ
ਵਿਚ ਲਾਹਣ ਦੇ ਪਾਏ।

ਪੀਂਘ ਇਸ਼ਕੇ ਦੀ ਜੇ ਕੋਈ ਪਾਉਂਦਾ
ਤੇਰੇ ਟਾਹਣਾਂ ਨਾਲ ਲਮਕਾ ਕੇ
ਵਿਚ ਸਰੂਰ ਹੁਸਨ ਨਸ਼ਿਆਉਂਦਾ
ਨਾਰ ਬੁੱਕਲ ਵਿਚ ਜਿਉਂ ਨਸ਼ਿਆਏ।

ਲੋਕ ਭਲਾਈ ਦਾ ਨਿਰਛਲ ਜੀਵਨ
ਤੇਰਾ ਆਦਰਸ਼ ਸਦਾ ਹੀ ਰਹਿਆ
ਐਪਰ ਲੋਕਾਂ ਤੇਰੇ ਪੈਰ, ਧੜ ਵੀ
ਜੜ੍ਹਾਂ ਤੋਂ ਹੀ ਕੱਟ ਵਢਾਏ।

ਤੇਰੇ ਤਨ ਦੇ ਸੁੱਕੇ ਟਾਹਣ
ਵਿਚ ਚੁੱਲ੍ਹੇ ਦੇ ਲੋਕਾਂ ਡਾਹੇ
ਜਾਂ ਫਿਰ ਮੁਰਦੇ ਸਾੜਨ ਦੇ ਲਈ
ਵਿਚ ਸ਼ਮਸ਼ਾਨ ਪਹੁੰਚਾਏ।

ਤਨ-ਮਨ ਤੇਰੇ ਦੇ ਗ਼ਮਾਂ ਦੀ ਹੋਲੀ
ਜਦ ਜਦ ਲੋਕਾਂ ਨੇ ਹੈ ਬਾਲੀ
ਸੁੱਤੇ ਸਿੱਧ ਹੀ ਤਿਰੇ ਸੰਗ ਹੀ
ਉਨ੍ਹਾਂ ਆਪਣੇ ਸੰਸਾਰ ਜਲਾਏ।

—੮੧੫, ਸੈਕਟਰ-੮
ਫਰੀਦਾਬਾਦ-੧੨੧੦੦੬

# ਪ੍ਰੀਤਮ ਸਿੰਘ ਪੰਛੀ ਦਾ ਨਵਾਂ ਨਾਵਲ "ਸੋਲਾਂ ਚਰਚ ਰੋਡ"

—ਸੁਵਰਨ ਸਿੰਘ ਵਿਰਕ

"ਸੋਲਾਂ ਚਰਚ ਰੋਡ" ਪਿਛਲੇ ਤੋਂ ਪਿਛਲੇਰੇ ਵਰ੍ਹੇ ਛਪਿਆ ਪ੍ਰੀਤਮ ਸਿੰਘ ਪੰਛੀ ਦਾ ਨਵਾਂ ਨਾਵਲ ਹੈ। ਇਸ ਤੋਂ ਪਹਿਲਾਂ ਉਹ 'ਕੁਦੇਸਣ', 'ਟੁਕੜਿਆਂ ਵਿੱਚ ਵੰਡਿਆ ਆਦਮੀ' ਅਤੇ 'ਆਪਣੇ ਹਿੱਸੇ ਦੀ ਮਿੱਟੀ' ਤਿੰਨ ਨਾਵਲ ਪੰਜਾਬੀ ਪਾਠਕਾਂ ਦੀ ਭੇਟਾ ਕਰ ਚੁੱਕਾ ਹੈ। ਹਥਲਾ ਨਾਵਲ ਲੇਖਕ ਦੀ ਆਪਣੀ ਜੀਵਨ ਕਥਾ ਤੇ ਆਧਾਰਿਤ 'ਟੁਕੜਿਆਂ ਵਿੱਚ ਵੰਡਿਆ ਆਦਮੀ' ਦੀ ਅਗਲੀ ਕੜੀ ਮਲੂਮ ਹੁੰਦਾ ਹੈ। ਉਸ ਪਹਿਲੇ ਨਾਵਲ ਵਿੱਚ ਲੇਖਕ ਦਾ ਬਚਪਨ, ਭੈਣੀ ਸਾਹਿਬ ਦੇ ਨਾਮਧਾਰੀ ਵਿਦਿਆਲੇ ਦਾ ਵਿਦਿਆਰਥੀ ਜੀਵਨ, ਕਿਸਾਨ ਮੋਰਚਿਆਂ ਅਤੇ ਸੁਤੰਤਰਤਾ ਸੰਗਰਾਮ ਵਿੱਚ ਹਿੱਸਾ ਲੈਣ ਦਾ ਉਸ ਦਾ ਅਨੁਭਵ ਬਿਆਨ ਕੀਤਾ ਹੈ। ਦੂਜੀ ਕੜੀ ਵਿਚਲਾ ਜੀਵਨ ਕਾਲ ਸਾਂਝੇ ਪੰਜਾਬ ਦੀ ਰਾਜਧਾਨੀ ਲਾਹੌਰ ਤੋਂ ਅਜ਼ਾਦ ਦੇਸ਼ ਦੀ ਰਾਜਧਾਨੀ ਦਿੱਲੀ ਦੇ ਕੈਨਵਸ ਉਤੇ ਫੈਲਿਆ ਹੈ। ਲੇਖਕ ਭਾਵੇਂ ਭੂਮਿਕਾ ਵਿੱਚ 'ਇਸ ਨੂੰ ਸਿੱਧੇ ਤੌਰ ਤੇ ਮੇਰੀ ਆਤਮ-ਕਥਾ ਨਾ ਮੰਨ ਲਿਆ ਜਾਏ' ਦੀ ਪਾਠਕ ਨੂੰ ਅਪੀਲ ਵੀ ਕਰਦਾ ਹੈ, ਪਰ ਰਤਾ ਕੁ ਜਾਣਕਾਰ ਪਾਠਕ ਲਈ ਇਹ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਇਸ ਨਾਵਲ ਵਿਚਲਾ ਮੁੱਖ ਪਾਤਰ "ਮੈਂ" ਜਾਂ ਜਿਸਨੂੰ ਕੁਝ ਥਾਵਾਂ ਤੇ ਉਸਦੇ ਸਮਕਾਲੀਆਂ ਨੇ 'ਪਰਕਾਸ਼' ਨਾਂ ਨਾਲ ਬੁਲਾਇਆ ਹੈ ਪ੍ਰੀਤਮ ਸਿੰਘ ਪੰਛੀ ਹੀ ਹੈ। ਨਾਵਲ ਵਿੱਚ ਵਰਣਿਤ ਕਈ ਪਾਤਰ ਪੰਜਾਬੀ ਸਾਹਿਤ ਅਤੇ ਰਾਜਨੀਤਿਕ ਖੇਤਰ ਦੇ ਜਾਣੇ-ਪਛਾਣੇ ਨਾਮ ਹਨ। ਇਸ ਲਈ ਉਹਨਾਂ ਦੀ ਪੈੜ ਨੱਪ ਕੇ ਠੀਕ ਸ਼ਨਾਖਤ ਤੇ ਪੁੱਜਿਆ ਜਾ ਸਕਦਾ ਹੈ।

ਪ੍ਰੀਤਮ ਸਿੰਘ ਪੰਛੀ ਪੰਜਾਬੀ ਸਾਹਿਤ ਵਿਚ ਆਪਣੀ ਕਿਸਮ ਦਾ ਹੀ ਨਾਵਲਕਾਰ ਹੈ, ਜਿਸ ਦੀ ਮੌਲਿਕ ਸ਼ੈਲੀ ਉਸਨੂੰ ਬਾਕੀ ਨਾਵਲਕਾਰਾਂ ਤੋਂ ਵਖਰਿਆਉਂਦੀ ਹੈ। ਉਸਦੇ ਨਾਵਲਾਂ ਵਿੱਚ ਨਾ ਤਾਂ ਐਨਾ ਜ਼ਿਆਦਾ ਰੋਮਾਂਸ ਹੈ ਕਿ ਤੇਜ਼ ਮਿੱਠੇ ਦੀ ਚਾਹ ਵਾਂਗੂੰ ਪਾਠਕ ਦੇ ਮੂੰਹ ਦਾ ਅਸਲੀ ਸੁਆਦ ਹੀ ਅਲੋਪ ਹੋ ਜਾਏ। ਨਾ ਉਹ ਸਪਾਟ ਯਥਾਰਥਵਾਦੀ ਲੇਖਕਾਂ ਜਿਉਂ ਜੀਵਨ ਹਾਲਤਾਂ ਦਾ ਹੂ-ਬ-ਹੂ ਕਠੋਰ ਵਰਣਨ ਕਰਕੇ ਪਾਠਕਾਂ ਦੇ ਸੌਹਜ ਸੁਆਦ ਤੋਂ ਬੇਮੁੱਖ ਹੋਣ ਦਾ ਫ਼ਤਵਾ ਆਪਣੇ ਸਿਰ ਲੈਂਦਾ ਹੈ। ਉਹ ਜ਼ਿੰਦਗੀ ਦੇ ਖੁਸ਼ੀਆਂ, ਗ਼ਮੀਆਂ, ਘਾਟਾਂ, ਲਾਭਾਂ, ਪ੍ਰਾਪਤੀਆਂ ਤੇ ਅਪ੍ਰਾਪਤੀਆਂ ਵਾਲੇ ਵਿਵਿਧ ਰੰਗਾਂ ਦਾ ਚਿਤੇਰਾ ਹੋ ਨਿੱਬੜਦਾ ਹੈ। ਉਸ ਦੇ ਪਾਤਰ ਲੰਮੀ ਉਡੀਕ ਕਰਨ ਦੇ ਸਮਰੱਥ ਹਨ। ਉਹ ਜਿਹੜੇ ਜੋਬਨ ਰੁੱਤੇ ਭਖਦੀ ਜੀਵਨ ਚੰਗਿਆੜੀ ਲੈ ਕੇ ਸਫਰ ਤੇ ਨਿਕਲੇ ਸਨ ਉਹਨਾਂ ਦੀਆਂ ਅੱਖਾਂ ਦੀ ਚਮਕ ਮੰਜ਼ਿਲ ਦੇ ਇਕ ਖਿਆਲ ਨਾਲ ਹੀ, ਫਿਰ ਕੀਲਣ ਵਾਲੀ ਹੋ ਜਾਂਦੀ ਹੈ। ਉਹ ਹਮੇਸ਼ਾ ਕਿਸੇ ਸੁਨਿਹਰੀ ਸਵੇਰ ਦੀ ਉਡੀਕ ਵਿੱਚ ਰਹੇ ਹਨ। ਉਹਨਾਂ ਵਿਚੋਂ ਕੁਝਨਾਂ ਦੀ ਪ੍ਰਤੀਬੱਧਤਾ ਬੇਸ਼ਕ ਦਾਗੀ ਜਾਪਣ ਲੱਗ ਪੈਂਦੀ ਹੈ ਪਰ ਸਮੁੱਚੇ ਨਾਵਲ ਦੇ ਪਾਠ ਵਿਚੋਂ ਕੁਝ ਐਸੇ ਪਾਤਰ ਜ਼ਰੂਰ ਉੱਭਰਦੇ ਹਨ ਜਿਹੜੇ ਜਿਉਣ ਦੀ ਮੜਕ ਰੱਖਦੇ ਹਨ। ਬਿਖਮ ਹਾਲਤਾਂ ਵਿੱਚ ਮੁਸਕਰਾਉਣ ਵਾਲੇ ਪਾਤਰਾਂ ਦੀ ਸਿਰਜਣਾ ਅਤੇ ਉਹ ਪਾਤਰ ਜਿਹਨਾਂ ਨੂੰ ਲੋਕ-ਮੁਕਤੀ ਦਾ ਆਪਣਾ ਅਹਿਦ ਹਾਲੇ ਵਿੱਸਰਿਆ ਨਹੀਂ ਪ੍ਰੀਤਮ ਸਿੰਘ ਪੰਛੀ ਦੀ ਇਸ ਰਚਨਾ ਦਾ ਹਾਸਿਲ ਹੋ ਨਿਬੜਦੇ ਹਨ। ਆਦਮੀ ਨਾ ਮਸ਼ੀਨ ਦਾ ਪੁਰਜ਼ਾ ਹੈ ਤੇ ਨਾ ਹੁਕਮ ਦਾ ਗੋਲਾ। ਨਾ ਉਹ ਕੋਈ ਸਰਾਪੀ ਰੂਹ ਹੁੰਦਾ ਹੈ ਤੇ ਨਾ ਹੀ ਪੈਰਾਂ ਹੇਠ ਮਧੋਲੀ ਜਾਣ ਵਾਲੀ ਘਾਹ ਦੀ ਤਿੜ। ਉਸਨੂੰ ਅਣਗਾਹੇ ਰਸਤਿਆਂ ਨੇ ਹਮੇਸ਼ਾ ਸੈਨਤਾਂ ਮਾਰੀਆਂ ਹਨ ਅਤੇ ਉਸਦੇ ਸਿਰ ਤੇ ਫੈਲਿਆ ਖੁੱਲ੍ਹਾ ਆਕਾਸ਼ ਉਸਨੂੰ ਸੰਕੀਰਣ ਹੋਣ ਤੋਂ ਸਦਾ ਵਰਜਦਾ ਆਇਆ ਹੈ। ਆਪਣੇ ਜਿਉਂਦੇ ਜਾਗਦੇ ਪਾਤਰਾਂ ਵਿੱਚ ਘਿਰਿਆ ਹੋਇਆ ਲੇਖਕ, ਆਪਣੀ ਭਵਿੱਖ ਮੁੱਖੀ ਦ੍ਰਿਸ਼ਟੀ ਨਾਲ ਹਰ ਥਾਂ ਹਾਜ਼ਰ-ਨਾਜ਼ਰ ਹੈ।

ਭਾਵੇਂ ਇਸ ਵਿੱਚ ਸਮਕਾਲੀ ਇਤਿਹਾਸ ਖਾਸਕਰ ਖੱਬੀ ਲਹਿਰ ਦੇ ਇਤਿਹਾਸ ਨੂੰ ਕਿਤੇ ਕਿਤੇ ਆਪਣੀ ਕਲਮ ਦੀਆਂ ਛੋਹਾਂ ਨਾਲ, ਚਿਤਰਨ ਦਾ ਉਪਰਾਲਾ ਲੇਖਕ ਕਰਦਾ ਹੈ, ਪਰ ਇਹ ਇਤਿਹਾਸਕ ਨਾਵਲ ਵਾਲੀ ਕੋਈ ਰਚਨਾ ਨਾ ਹੋ ਕੇ ਸਮਾਜਿਕ ਨਾਵਲ ਵਰਗੀ ਕੋਈ ਸ਼ੈ ਹੋ ਨਿਬੜਦੀ ਹੈ। ਉਭ ਨਾਵਲ ਦੇ ਸਮੁੱਚੇ ਤਾਣੇ-ਪੇਟੇ ਵਿੱਚ ਕੀ ਕੀ ਆ ਸਕਦਾ ਹੈ ਇਹ ਜਾਨਣ ਲਈ ਪ੍ਰਸਿੱਧ ਮਾਰਕਸਵਾਦੀ ਆਲੋਚਕ ਮੈਨੇਜਰ ਪਾਂਡੇ ਦੀ ਇਕ ਲੰਮੀ ਟੂਕ ਦਾ ਸਹਾਰਾ ਲਵਾਂਗੇ :-

"ਉਪਨਿਆਸ ਕੇਵਲ ਇਕ ਸਾਹਿਤਕ ਰੂਪ ਨਹੀਂ ਹੈ, ਉਹ ਜੀਵਨ-ਜਗਤ ਨੂੰ ਵੇਖਣ ਦੀ ਇਕ ਖਾਸ ਨਜ਼ਰ ਹੈ ਅਤੇ ਮਾਨਵ ਜੀਵਨ ਤੇ ਸਮਾਜ ਦਾ ਇਕ ਵਿਲੱਖਣ ਬੋਧ ਵੀ। ਉਪਨਿਆਸ ਦਾ ਇਤਿਹਾਸ ਇਸ ਨਜ਼ਰ ਅਤੇ ਗਿਆਨ

ਦੇ ਪਰਿਵਰਤਨ ਦਾ ਇਤਿਹਾਸ ਵੀ ਹੈ, ਉਹ ਕੇਵਲ ਉਪਨਿਆਸ ਦੇ ਬਦਲਦੇ ਰੂਪਾਂ ਦਾ ਇਤਿਹਾਸ ਨਹੀਂ ਹੈ। ਪ੍ਰਸਿੱਧ ਰੂਸੀ ਆਲੋਚਕ ਮਿਖਾਈਲ ਬਾਖਤਿਨ ਨੇ ਉਪਨਿਆਸ ਦੇ ਸੁਭਾਅ ਦੀ ਵਿਆਖਿਆ ਕਰਦਿਆਂ ਲਿਖਿਆ ਹੈ ਕਿ ਉਸ ਵਿੱਚ ਨਜ਼ਰੀਆਂ ਅਤੇ ਸੁਰਾਂ ਦੀ ਅਨੇਕਤਾ ਹੁੰਦੀ ਹੈ। ਨਜ਼ਰੀਆਂ ਅਤੇ ਸੁਰਾਂ ਦੀ ਅਨੇਕਤਾ ਤੋਂ ਉਪਨਿਆਸ ਦੀ ਬਣਤਰ ਵਿੱਚ ਜਮਹੂਰੀਅਤ ਆਉਂਦੀ ਹੈ। ਨਾਵਲ ਵਿੱਚ ਕੇਵਲ ਲੇਖਕ ਦੇ ਨਜ਼ਰੀਏ ਅਤੇ ਸੁਰ ਦੀ ਹੀ ਫੈਸਲਾਕੁੰਨ ਭੂਮਿਕਾ ਨਹੀਂ ਹੁੰਦੀ। ਚੰਗੇ ਨਾਵਲ ਵਿੱਚ ਹਰੇਕ ਪਾਤਰ ਦੇ ਨਜ਼ਰੀਏ ਅਤੇ ਸੁਰ ਦੀ ਆਜ਼ਾਦ ਸੱਤਾ ਹੁੰਦੀ ਹੈ ਜਿਸ ਤੋਂ ਉਸਦੀ ਮਨੁੱਖੀ ਗਰਿਮਾ ਅਤੇ ਅਰਥਵੱਤਾ ਦਾ ਨਿਰਮਾਣ ਵੀ ਹੁੰਦਾ ਹੈ। ਬਾਖਿਤਨ ਦੇ ਮੁਤਾਬਿਕ ਨਾਵਲ ਆਧੁਨਿਕ ਯੁੱਗ ਦੀ ਰਚਨਾ ਇਸ ਲਈ ਨਹੀਂ ਹੈ ਕਿ ਉਸ ਵਿੱਚ ਆਤਮਾ ਦੀ ਖੋਜ ਦੀ ਪਰਵਿਰਤੀ ਮਿਲਦੀ ਹੈ, ਬਲਕਿ ਉਸ ਵਿੱਚ ਖੁਦ ਦੁਆਰਾ ਦੂਜੇ ਦੀ ਲਗਾਤਾਰ ਖੋਜ ਅਤੇ ਪਹਿਚਾਣ ਹੁੰਦੀ ਹੈ। ਨਾਵਲ ਵਿੱਚ ਇਕ ਸੰਰਚਨਾ ਦੇ ਅੰਦਰ ਅਨੇਕ ਤਰ੍ਹਾਂ ਦੇ ਸੰਬੰਧਾਂ ਦੀ ਕ੍ਰਿਆਸ਼ੀਲਤਾ ਮੌਜੂਦ ਰਹਿੰਦੀ ਹੈ, ਉਸ ਵਿੱਚ ਸਾਮਾਜਿਕ, ਇਤਿਹਾਸਿਕ, ਵਿਅਕਤੀਗਤ, ਵਿਚਾਰਿਕ ਅਤੇ ਪਾਠ ਨਾਲ ਜੁੜੇ ਹੋਏ ਸਬੰਧ ਪਰਸਪਰ ਕ੍ਰਿਆ-ਪ੍ਰਤੀਕ੍ਰਿਆ ਦੁਆਰਾ ਨਾਵਲ ਦੇ ਢਾਂਚੇ ਦਾ ਨਿਰਮਾਣ ਕਰਦੇ ਹਨ।"[੧]

ਆਜ਼ਾਦੀ ਤੋਂ ਪਹਿਲਾਂ ਅਤੇ ਬਾਦ ਵਿੱਚ ਵੀ ਕੁਝ ਦਹਾਕਿਆਂ ਤੱਕ ਦੇਸ਼ ਵਿੱਚ ਖੱਬੀ ਲਹਿਰ ਦੀ ਪੂਰੀ ਚੜ੍ਹਤ ਰਹੀ ਹੈ। ਵਲੈਤ ਤੋਂ ਆਈ.ਸੀ.ਐਸ. ਪਾਸ ਕਰਕੇ ਦੇਸ਼ ਵਿੱਚ ਆਉਂਦੇ ਸਾਰ ਕਿਸੇ ਨਾ ਕਿਸੇ ਜ਼ਿਲ੍ਹੇ ਵਿੱਚ ਡੀ.ਸੀ. ਦੀ ਕੁਰਸੀ ਮੱਲਣ ਵਾਲੇ ਮੁੰਡੇ ਜਿਹਨਾਂ ਦੀ ਸਮਾਜਿਕ ਪਿੱਠਭੂਮੀ ਵੀ ਉੱਚੇ ਤਬਕੇ ਜਾਂ ਉੱਚੇ-ਦਰਮਿਆਨੇ ਤਬਕੇ ਵਾਲੀ ਹੁੰਦੀ ਸੀ, ਭਾਰਤੀ ਕਮਿਊਨਿਸਟ ਪਾਰਟੀ ਦੀ ਮੈਂਬਰਸ਼ਿਪ ਹਾਸਲ ਕਰਕੇ ਆਪਣੇ ਲਈ ਸੁਖ ਸੁਵਿਧਾਵਾਂ ਵਾਲਾ ਰਸਤਾ ਤਿਆਗ ਕੇ ਇਕ ਬਿਖਮ ਮਾਰਗ ਦੀ ਚੋਣ ਕਰਦੇ ਸਨ। ਕਿਸੇ ਜਿਊਂਦੇ ਵਿਚਾਰ ਲਈ ਇਸ ਤੋਂ ਵਧ ਆਕਰਸ਼ਣ ਦਾ ਹੋਰ ਸਬੂਤ ਕੀ ਹੋ ਸਕਦਾ ਸੀ। ਪੰਡਿਤ ਕਿਸ਼ੋਰੀ ਲਾਲ ਅਤੇ ਉਸ ਜਹੇ ਹੋਰ ਅਨੇਕਾਂ ਜਿਹਨਾਂ ਨੂੰ ਲਾਹੌਰ ਸਾਜ਼ਿਸ਼ ਕੇਸ ਵਿੱਚ ਲੰਮੀਆਂ ਸਜ਼ਾਵਾਂ ਹੋਈਆਂ ਸਨ, ਵੀ ਬਹੁਤ ਸਾਰੇ ਗ਼ਦਰੀ ਬਾਬਿਆਂ ਜਿਉਂ ਇਸੇ ਪਾਰਟੀ ਦੀਆਂ ਸਫਾਂ ਵਿੱਚ ਸੁਸ਼ੋਭਿਤ ਸਨ। ਕੋਈ ਮੂਰਖ ਹੀ ਕਮਿਊਨਿਸਟਾਂ ਤੋਂ ਉਹਨਾਂ ਦੀ ਦੇਸ਼ ਭਗਤੀ ਦਾ ਸਬੂਤ ਮੰਗਣ ਦੀ ਹਿਮਾਕਤ ਕਰ ਸਕਦਾ ਸੀ। ਮਜ਼ਦੂਰਾਂ, ਕਿਸਾਨਾਂ ਅਤੇ ਵਿਦਿਆਰਥੀਆਂ ਦੀਆਂ ਜਥੇਬੰਦੀਆਂ ਬਣ ਰਹੀਆਂ ਸਨ ਅਤੇ ਚੰਗੇ ਖਾਂਦੇ ਪੀਂਦੇ ਸ਼ਹਿਰੀ ਘਰਾਂ ਅਤੇ ਪਿੰਡਾਂ ਦੇ ਜਗੀਰਦਾਰ ਘਰਾਂ ਦੇ ਮੁੰਡੇ ਵੀ ਇਹਨਾਂ ਸੰਗਠਨਾਂ ਵਿੱਚ ਕੰਮ ਕਰਕੇ ਗੌਰਵੰਤ ਮਹਿਸੂਸ ਕਰਦੇ ਸਨ। ਲੇਖਕ, ਪੱਤਰਕਾਰ, ਨਾਵਲਕਾਰ, ਸ਼ਾਇਰ ਅਤੇ ਹੋਰ ਬਹੁਤ ਸਾਰੇ ਬੁੱਧੀਜੀਵੀ ਤਬਕੇ ਦੇ ਲੋਕ ਵੀ ਇਸ ਅੰਦੋਲਨ ਨੂੰ ਆਪਣਾ ਅੰਦੋਲਨ ਮੰਨ ਕੇ ਉਸ ਵਿੱਚ ਸ਼ਾਮਲ ਹੋ ਰਹੇ ਸਨ। ਕਿਸੇ ਅੰਦੋਲਨ ਵਿੱਚ ਥੋਹੜੀ ਜਿਹੀ ਕੈਦ ਕੱਟਣ ਵਾਲਿਆਂ ਨੂੰ ਵੀ ਲੋਕ ਆਪਣੀਆਂ ਅੱਖਾਂ ਤੇ ਬਿਠਾ ਲੈਂਦੇ ਸਨ। ਵੱਡੇ ਘਰਾਂ ਦੀਆਂ ਔਰਤਾਂ ਵੀ ਇਸ ਅੰਦੋਲਨ ਦੇ ਕਿਸੇ ਅਗਿਆਤ ਰੋਮਾਂਸ ਜਹੇ ਦੇ ਘੇਰੇ ਵਿੱਚ ਵਿਚਰਕੇ ਖੁਸ਼ੀ ਅਨੁਭਵ ਕਰਦੀਆਂ ਸਨ। ਦਰਅਸਲ ਔਰਤਾਂ ਸਮੇਤ, ਸਰਮਾਏਦਾਰੀ ਅਤੇ ਜਗੀਰਦਾਰੀ ਦੇ ਸਤਾਏ ਹੋਏ ਸਾਰੇ ਤਬਕੇ, ਮਜ਼ਦੂਰਾਂ, ਕਿਸਾਨਾਂ ਸਮੇਤ ਇਸ ਅੰਦੋਲਨ ਨੂੰ ਆਪਣਾ ਮੁਕਤੀ ਦਾਤਾ ਸਮਝ ਕੇ ਇਸ ਵੱਲ ਵੱਡੀਆਂ ਆਸਾਂ ਨਾਲ ਵੇਖਦੇ ਸਨ। ਪਿੰਡਾਂ ਵਿੱਚ ਦਸ ਨੰਬਰੀਆਂ ਦੇ ਤੌਰ ਤੇ ਲੋਕਾਂ ਵਿੱਚ ਆਪਣੀ ਪਛਾਣ ਰੱਖਣ ਵਾਲੇ ਹੁਣ ਕਿਸਾਨ ਸਭਾ ਦੇ ਮੈਂਬਰ ਬਣਨ ਵਿੱਚ ਫ਼ਖਰ ਮਹਿਸੂਸ ਕਰ ਰਹੇ ਸਨ।

ਨਾਵਲ ਦਾ ਮੁੱਖ ਪਾਤਰ ਪਰਕਾਸ਼ ਲਾਹੌਰ ਵਿੱਚ 'ਸੰਦੇਸ਼' ਨਾਂ ਦੇ ਇਕ ਅਖਬਾਰ ਦਾ ਐਡੀਟਰ ਬਣ ਗਿਆ ਹੈ ਤਾਂ ਓਦੋਂ ਹੀ ਉਸਦੀ ਜਾਣ ਪਛਾਣ ਬਗਵਾਨਪੁਰੇ ਦੀ ਰੇਲਵੇ ਵਰਕਸ਼ਾਪ ਦੀ ਮਜ਼ਦੂਰ ਯੂਨੀਅਨ ਦੇ ਸੈਕਟਰੀ ਦੇਵਿੰਦਰ ਨਾਲ ਹੁੰਦੀ ਹੈ। ਮਜ਼ਦੂਰਾਂ ਦੀ ਇਕ ਹੜਤਾਲ ਦਾ 'ਚਸ਼ਮਦੀਦ ਗਵਾਹ' ਬਣਨ ਲਈ ਦਵਿੰਦਰ ਦੇ ਸੱਦੇ ਤੇ ਉੱਥੇ ਜਾਂਦਾ ਹੈ ਪਰ 'ਜੁੱਥਸ਼ ਖਾ ਕੇ' ਹੜਤਾਲ ਦਾ ਸਰਗਰਮ ਹਿੱਸੇਦਾਰ ਬਣ ਕੇ ਇਕ ਮਹੀਨੇ ਦੀ ਜਿਹਲ ਕੱਟਕੇ ਆਉਂਦਾ ਹੈ। ਇੱਥੇ ਹੀ ਕਿਸ਼ੋਰੀ ਲਾਲ ਨਾਲ ਮੇਲ ਹੁੰਦਾ ਹੈ। "ਕਿਸ਼ੋਰੀ ਲਾਲ ਸਾਨੂੰ ਸਾਰੀ ਜੇਲ੍ਹ ਘੁਮਾਉਂਦਾ ਰਹਿੰਦਾ ਅਤੇ ਫ਼ਾਂਸੀ ਦੀ ਉਸ ਕੋਠੜੀ ਕੋਲ ਜਾਕੇ ਭਾਵੁਕ ਹੋ ਜਾਂਦਾ, ਜਿਸ ਵਿੱਚ ਫ਼ਾਂਸੀ ਦੇਣ ਤੋਂ ਪਹਿਲਾਂ ਭਗਤ ਸਿੰਘ ਨੂੰ ਰੱਖਿਆ ਗਿਆ ਸੀ।"[੨]

ਇਸੇ ਜਿਹਲ ਵਿੱਚ ਰਾਮ ਸਰੂਪ ਵਰਗੇ ਗਾਂਧੀਵਾਦੀ ਕੈਦੀ ਇਨਕਲਾਬੀਆਂ ਦੇ ਪ੍ਰਭਾਵ ਹੇਠ ਸਮਾਜਵਾਦ ਵੱਲ ਰੂਪਾਂਤਰਿਤ ਹੁੰਦੇ ਵਿਖਾਏ ਗਏ ਹਨ। ਸਰਕਾਰੀ ਠੇਕੇਦਾਰ ਪਰਮ ਆਤਮਾ ਸਿੰਘ ਦੀ ਦੂਸਰੀ ਪਤਨੀ ਸੁਰਿੰਦਰ ਕੌਰ ਦੇ ਜੁੱਗ ਗਰਦਾਂ ਨਾਲ ਸਬੰਧਾਂ ਦਾ ਚਿਤਰਣ ਵੀ ਮਿਲਦਾ ਹੈ ਤੇ ਜਿਹਲ ਵਿੱਚ ਉਸ ਦੇ ਪੜ੍ਹਨ ਲਈ ਕੁਝ ਕਿਤਾਬਾਂ ਲੈ ਕੇ ਮੁਲਾਕਾਤ ਕਰਨ ਆਈ ਪਰਕਾਸ਼ ਨੂੰ ਦੱਸਦੀ ਹੈ :

"ਸਰਦਾਰ ਦੀ ਨਿੱਤ ਨਵੀਆਂ ਔਰਤਾਂ ਰੱਖਣ ਦੀ ਹਵਸ ਅਜੇ ਗਈ ਨਹੀਂ। ਮੈਨੂੰ ਕਹਿੰਦਾ ਹੈ, ਉਸ ਅਖਬਾਰ ਵਾਲੇ ਛੋਕਰੇ ਨੇ ਤੇਰਾ ਦਿਮਾਗ ਖਰਾਬ ਕਰ ਦਿੱਤਾ ਹੈ। ਹਰ ਵਕਤ ਔਰਤਾਂ ਦੀ ਆਜ਼ਾਦੀ ਦੀ ਰਟ ਲਗਾਈ ਰਖਦੀ ਏਂ।"[3]

ਜਿਹਲ ਤੋਂ ਬਾਹਰ ਆਉਣ ਬਾਅਦ ਦਵਿੰਦਰ ਜਦੋਂ ਪਰਕਾਸ਼ ਨੂੰ ਠਰਦਾ ਵੇਖਦਾ ਹੈ ਤਾਂ ਆਪਣੀ ਗਰਮ ਕੋਟੀ ਉਪਰ ਵਾਲੀ ਗਰਮ ਚਾਦਰ ਉਸਦੇ ਮੋਢਿਆਂ ਤੇ ਪਾ ਦਿੰਦਾ ਹੈ। ਪੰਜਾਬ ਵਿੱਚ ਜੁੱਤੀ-ਚੋਰ ਸਦਾ ਤੋਂ ਸਰਗਰਮ ਰਹੇ ਹਨ। ਗੁਰਦੁਆਰੇ ਵਿੱਚ ਹੋਏ ਪਰਕਾਸ਼ ਹੋਰਾਂ ਦੇ ਸਨਮਾਨ ਸਮਾਰੋਹ ਵਿੱਚ "ਪੰਜ ਜਣਿਆਂ ਦੀਆਂ ਜੁੱਤੀਆਂ ਉਹਨਾਂ ਦੇ ਮਾਣ-ਸਨਮਾਨ ਦੀ ਭੇਂਟ ਚੜ੍ਹ ਗਈਆਂ ਹਨ।"[4]

ਦਵਿੰਦਰ ਦੀ ਸਿਫਾਰਸ਼ ਤੇ ਹੀ ਉਹ ਕਿਸੇ ਸੱਜਣ ਦਾ ਕਾਜ ਸੁਆਰਨ ਲਈ ਪੋਹ ਮਾਘ ਦੀ ਕਕਰੀਲੀ ਰਾਤ ਵਿੱਚ ਲਾਹੌਰ ਤੋਂ ਵੀਹ ਕੋਹ ਪੈਂਡਾ ਸਾਇਕਲ ਤੇ ਕੱਟਕੇ ਪ੍ਰੇਮ ਨਗਰ ਜਾਂਦੇ ਹਨ ਅਤੇ ਉੱਥੇ ਕਵੀ ਸਾਬਰ ਨੂੰ ਉਸ ਦੇ ਕੁਆਰਟਰ ਵਿੱਚ ਮਿਲਦੇ ਹਨ।"ਪ੍ਰੇਮ ਨਗਰ ਦੇ ਸਕੂਲ ਵਿੱਚ ਪੜ੍ਹਦੇ ਮੁੰਡੇ ਕੁੜੀਆਂ ਸਾਬਿਰ ਕੋਲ ਆਉਂਦੇ ਰਹਿੰਦੇ ਸਨ। ਉਸ ਦੇ ਕੁਆਰਟਰ ਵਿੱਚ ਸੁਣਾਈ ਦਿੰਦੀ ਗੁਟਰਗੂੰ ਗੁਟਰਗੂੰ ਕਈਆਂ ਨੂੰ ਇਕ ਦੂਜੇ ਨਾਲ ਜੋੜ ਜਾਂਦੀ ਸੀ। ਕਈ ਜੁੜ ਗਏ ਸਨ। ਕਈ ਜੁੜਨ ਵਾਲੇ ਸਨ। ਪਰ ਕਵੀ ਸਾਬਿਰ ਅਜੇ ਕਿਸੇ ਨਾਲ ਨਹੀਂ ਸੀ ਜੁੜਿਆ। ਦੇਵਿੰਦਰ ਕਈ ਵਾਰ ਪ੍ਰੇਮ ਨਗਰ ਆ ਚੁੱਕਿਆ ਸੀ। ਉਸਨੂੰ ਸਾਬਿਰ ਨੇ ਦੱਸਿਆ ਸੀ—ਇਕ ਕੁੜੀ ਮਿੱਤਰਾਂ ਨਾਲ ਉਹਦਾ ਪਿਆਰ ਹੈ, ਪਰ ਸ਼ਾਦੀ ਨਹੀਂ ਹੋ ਸਕਦੀ। ਸਾਬਿਰ ਲੱਤਾਂ ਤੋਂ ਅਪਾਹਜ ਹੈ। ਉਹ ਕਿਸੇ ਲੜਕੀ ਦੀ ਜ਼ਿੰਦਗੀ ਬਰਬਾਦ ਕਰਨਾ ਨਹੀਂ ਚਾਹੁੰਦਾ। ਪਰ ਮਿੱਤਰਾਂ ਨੂੰ ਉਸ ਨੇ ਆਪਣੀ ਕਵਿਤਾ ਦਾ ਧੁਰਾ ਬਣਾ ਲਿਆ ਸੀ।"[5]

ਪੰਜਾਬ ਦੀ ਕਮਿਊਨਿਸਟ ਪਾਰਟੀ ਦਾ ਦਫਤਰ ਲਾਹੌਰ ਦੀ ਮੈਕਲੋਡ ਰੋਡ ਦੀ ਇਕ ਬਹੁਤ ਵੱਡੀ ਬਿਲਡਿੰਗ ਵਿੱਚ ਸੀ ਜਿੱਥੇ ਲੇਖਕ ਦੇ ਦੱਸਣ ਮੁਤਾਬਿਕ ਸਾਰਾ ਦਿਨ ਮੇਲਾ ਲਗਿਆ ਰਹਿੰਦਾ ਸੀ। ਪਾਰਟੀ ਤੋਂ ਹੁਣੇ ਹੁਣੇ ਦੇਸ਼ ਭਰ ਵਿਚੋਂ ਪਾਬੰਦੀ ਉਠਾਈ ਗਈ ਸੀ। ਇੱਥੇ ਹੀ ਇਕ ਤਕੜੇ ਘਰ ਦੇ ਮੁੰਡੇ ਰਣਦੇਵ ਨਾਲ ਪਰਕਾਸ਼ ਦੀ ਮੁਲਾਕਾਤ ਹੁੰਦੀ ਹੈ ਜੋ ਪਾਰਟੀ ਦੇ ਕੇਂਦਰੀ ਅਖਬਾਰ "ਪੀਪਲਜ਼ ਵਾਰ' ਦਾ ਲਾਹੌਰ ਤੋਂ ਨੁਮਾਇੰਦਾ ਸੀ। ਉਸਦਾ ਇਕ ਹੋਰ ਮਿੱਤਰ ਇੰਦਰਜੀਤ ਆਪਣੀ ਪੜ੍ਹਾਈ ਵਿੱਚ ਰੁੱਝਾ ਰਹਿੰਦਾ। ਲੇਖਕ ਦੇ ਕੋਲ ਵਿਅੰਗ ਦਾ ਤਿੱਖਾ ਹਥਿਆਰ ਹੈ ਅਤੇ ਇਸ ਨੂੰ ਉਹ ਕਮਿਊਨਿਸਟ ਸ਼ਬਦਾਵਲੀ ਤੇ ਵਰਤਦਾ ਹੋਇਆ ਕਹਿੰਦਾ ਹੈ—"ਰਣਦੇਵ ਤੇ ਮੈਂ ਹਰਾਵਲ ਦਸਤਾ ਬਣ ਗਏ ਸਾਂ। ਅਸੀਂ ਵੱਡੇ ਵੱਡੇ ਹੋਟਲਾਂ ਵਿੱਚ ਖਾਣਾ ਖਾਂਦੇ। ਕਦੇ ਕਦੇ ਕੈਬਰੇ ਡਾਂਸ ਵੀ ਵੇਖਦੇ।"[6]

ਪਰਕਾਸ਼ ਦੇ ਪਿਤਾ ਨੂੰ, ਪਿੰਡ ਦਾ ਮਿਸਤਰੀਆਂ ਦਾ ਲਾਹੌਰ ਆਇਆ ਮੁੰਡਾ ਰਣਦੇਵ ਨਾਲ ਕਾਲਜ ਦੀਆਂ ਲੜਕੀਆਂ ਵਿੱਚ ਘਿਰਿਆ ਵੇਖ ਗਿਆ ਸੀ। ਜਿਸ ਤੇ ਪਿੰਡ ਜਾਣ ਸਮੇਂ ਬਾਪੂ ਉਸਦੀ ਲਾਹ-ਪਾਹ ਕਰਦਾ ਹੈ। ਭਾਵੇਂ ਰੂਸ ਅਤੇ ਚੀਨ ਦੇ ਸਮਾਜਵਾਦ ਦੀ ਬੜੀ ਚਰਚਾ ਸੀ ਅਤੇ ਕਮਿਊਨਿਸਟ ਸ਼ਬਦ ਚਹੁੰ ਪਾਸੀਂ ਛਾਇਆ ਹੋਇਆ ਸੀ। ਪਿੰਡਾਂ ਦੇ ਲੋਕ ਕਮਿਊਨਿਸਟਾਂ ਨੂੰ, ਸ਼ਾਇਦ ਸਹੀ ਉਚਾਰਣ ਨਾ ਕਰ ਸਕਣ ਕਾਰਨ 'ਕੌਮ-ਨਸ਼ਟ' ਹੀ ਕਹਿੰਦੇ ਸਨ। ਹਰਿਆਣੇ ਦੇ ਪ੍ਰਸਿੱਧ ਕਮਿਊਨਿਸਟ ਆਗੂ ਡਾ. ਹਰਨਾਮ ਸਿੰਘ ਹੋਰਾਂ ਮੈਨੂੰ ਇਕ ਵੇਰ ਦੱਸਿਆ ਸੀ ਕਿ ਭੂਮੀਗਤ ਜੀਵਨ ਵਿੱਚ ਉਹ ਕਿਸੇ ਡੇਰੇ ਦੇ ਸਾਧ ਕੋਲ ਟਿਕਦੇ ਸਨ, ਜਦੋਂ ਦੁਬਾਰਾ ਡੇਰੇ ਤੇ ਗਿਆਂ ਨੂੰ ਕਾਫੀ ਸਮਾਂ ਹੋ ਗਿਆ ਤਾਂ ਉਸ ਸਾਧ ਦੀ ਘਰ ਵਾਲੀ ਨੂੰ ਕਮਿਊਨਿਸਟ ਸ਼ਬਦ ਤਾਂ ਭੁੱਲ ਗਿਆ, ਕਹਿਣ ਲੱਗੀ, "ਹੁਣ ਕਾਫੀ ਸਮੇਂ ਤੋਂ ਤੁਹਾਡਾ ਉਹ 'ਕਸ਼ਟ ਮੁਨੀ' ਨਹੀਂ ਆਇਆ ਹੈ। ਮੈਂ ਸਮਝਦਾਂ ਹਾਂ ਕਿ ਉਸ ਬੀਬੀ ਨੇ ਕਮਿਊਨਿਸਟਾਂ ਦੇ ਤਦੋਂਕੇ ਕਠਿਨ ਜੀਵਨ ਨੂੰ ਵੇਖਕੇ ਉਹਨਾਂ ਨੂੰ ਠੀਕ ਨਾਉਂ ਹੀ ਦਿੱਤਾ ਸੀ।

ਜਦੋਂ ਪਰਕਾਸ਼ ਆਪਣੇ ਬਾਪੂ ਨਾਲ ਬਰਾਬਰ ਹੱਕਾਂ ਵਾਲੇ ਰਾਜ ਪ੍ਰਬੰਧ ਦੀ ਗੱਲ ਕਰਦਾ ਹੈ ਤਾਂ ਬਾਪੂ ਦੇ ਅੰਦਰਲਾ ਰਾਸ਼ਟਰਵਾਦੀ ਇਉਂ ਬੋਲਦਾ ਹੈ :

"ਤੂੰ ਜਿਸ ਬਰਾਬਰੀ ਦੀ ਗਲ ਕਰਦਾ ਏਂ, ਉਹ ਸਮਾਜਵਾਦ ਤਾਂ ਸਾਡੇ ਦੇਸ਼ ਵਿੱਚ ਬਹੁਤ ਪਹਿਲਾਂ ਆ ਚੁੱਕਿਆ ਏ। ਉਦੋਂ ਤੇਰੇ ਮਾਰਕਸ ਤੇ ਐਂਗਲਜ਼ ਪੈਦਾ ਵੀ ਨਹੀਂ ਸੀ ਹੋਏ।" ਬਾਪੂ ਨੇ ਮੇਰੀ ਕੌਮ-ਨਸ਼ਟੀ ਝਾੜ ਕੇ ਰੱਖ ਦਿੱਤੀ ਸੀ।"[7]

ਮੁੱਖ ਪਾਤਰ ਦੇ ਸਮਾਜਵਾਦੀ ਸਰੋਕਾਰਾਂ ਨਾਲ ਪੇਤਲੇ ਅਨੁਭਵ ਹੀ ਮਲੂਮ ਹੁੰਦੇ ਹਨ। ਵਰਨਾ ਉਹ ਸੰਘ ਪਰਿਵਾਰ ਵਾਲਿਆਂ ਦੀਆਂ ਗੱਲਾਂ ਬਾਪੂ ਦੇ ਮੂੰਹ ਵਿਚ ਨਾ ਪਾਉਂਦਾ। ਅੱਜ ਤੱਕ ਦੁਨੀਆਂ ਵਿੱਚ ਸਮਾਜਵਾਦ ਦੀ ਇਕੋ ਹੀ ਕਿਸਮ ਹੈ "ਵਿਗਿਆਨਕ ਸਮਾਜਵਾਦ" ਜੋ ਸ਼ੋਸ਼ਣ ਤੇ ਆਧਾਰਿਤ ਸਮਾਜਿਕ ਆਰਥਿਕ ਤੇ ਸਿਆਸੀ ਪ੍ਰਬੰਧਾਂ ਨੂੰ ਤਹਿਤੇਗ ਕਰਕੇ ਹਕੀਕੀ ਸਾਂਝੀਵਾਲਤਾ ਲਾਗੂ ਕਰਦੀ ਹੈ। ਪੰਡਿਤ ਜਵਾਹਰ ਲਾਲ ਨਹਿਰੂ ਨੇ ਇਕ ਵੇਰ ਸਮਾਜਵਾਦ ਦੇ ਭਾਰਤੀ ਜਾਂ ਹੋਰ

ਸੰਸਕਰਣਾਂ ਦੀ ਗੱਲ ਕਰਦਿਆਂ ਕਿਹਾ ਸੀ ਕਿ ਦੁਨੀਆਂ ਵਿੱਚ ਇਕੋ ਇਕ ਸਮਾਜਵਾਦ ਹੈ "ਵਿਗਿਆਨਕ ਸਮਾਜਵਾਦ"। ਇਸ ਤੋਂ ਬਿਨਾਂ ਦੇ ਕਿਸੇ ਹੋਰ ਸਮਾਜਵਾਦ ਦੀ ਗੱਲ ਕਰਨੀ, ਘੋੜੇ ਦੇ ਅੱਗੇ ਟਾਂਗਾ ਜੋੜਨ ਵਾਲੀ ਗੱਲ ਹੋਏਗੀ।

ਸੰਤਾਲੀ ਤੋਂ ਪਹਿਲਾਂ ਵਾਲੇ ਪੰਜਾਬ ਵਿੱਚ ਘਰੋਂ ਬੁਰਕੇ ਵਿੱਚ ਕਾਲਜ ਜਾਣ ਵਾਲੀਆਂ ਮੁਸਲਿਮ ਲੜਕੀਆਂ ਕਿਸੇ ਸਿੱਖ ਲੜਕੇ ਨੂੰ ਵੀ ਦਿਲ ਦੇ ਸਕਦੀਆਂ ਸੰਨ। ਫਿਰਕੂ ਦੰਗੇ ਵੀ ਬੇਸ਼ਕ ਉਦੋਂ ਆਮ ਵਰਤਾਰਾ ਬਣ ਗਏ ਸਨ ਖਾਸਕਰ ਵੰਡ ਤੋਂ ਕੁਝ ਮਹੀਨੇ ਪਹਿਲਾਂ। ਜਦੋਂ ਪਰਕਾਸ਼ ਤੇ ਉਸਦਾ ਸਾਥੀ ਰਣਦੇਵ ਸ਼ਹਿਰ ਦੇ ਅੰਦਰੂਨੀ ਹਿਸੇ ਵਿੱਚ ਇਕ ਡੀਪੋ ਵਾਲੇ ਕਤਲ ਹੋਏ ਮੁਸਲਮਾਨ ਦੀ ਲਾਸ਼ ਤੱਕ ਆਪਣੇ ਪਰਚਿਆਂ ਵਿੱਚ ਰੀਪੋਰਟਿੰਗ ਲਈ ਪੁੱਜਣਾ ਚਾਹੁੰਦੇ ਹਨ ਤਾਂ ਮੁਸਲਿਮ ਆਬਾਦੀ ਵਾਲੇ ਮੁਹੱਲੇ ਦੀਆਂ ਛੱਤਾਂ ਤੇ ਬੈਠੀਆਂ ਔਰਤਾਂ ਉਹਨਾਂ ਨੂੰ ਵਾਪਿਸ ਮੁੜਨ ਲਈ ਪਰੇਰਦੀਆਂ ਵੀ ਹਨ ਤੇ ਮੋਹ ਭਰੀ ਤਾੜਨਾ ਵੀ ਕਰਦੀਆਂ ਹਨ। ਜਾਪਦਾ ਹੈ ਕਿ ਖ਼ੂਨ ਹਾਲੇ ਪੂਰੀ ਤਰ੍ਹਾਂ ਪਾਣੀ ਨਹੀਂ ਸੀ ਬਣਿਆ। ਫਿਰ ਹਾਲਾਤ ਵਿਗੜਨ ਤੇ ਸ਼ਹਿਰ ਦੇ ਅੰਦਰਲੇ ਹਿਸੇ ਵਿੱਚ ਕਰਫਿਊ ਲੱਗ ਜਾਂਦਾ ਹੈ। ਆਰਜ਼ੀ ਸਰਕਾਰ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ 'ਦੰਗੇ ਰੋਕਣ ਦੀ ਕੋਈ ਸਬੀਲ ਸੋਚਣ ਲਈ' ਲਾਹੌਰ ਆਉਂਦੇ ਹਨ ਅਤੇ ਪ੍ਰੈੱਸ ਵਾਲਿਆਂ ਨਾਲ ਉਲਝ ਜਾਂਦੇ ਹਨ। ਨਹਿਰੂ ਜੀ ਦੇ ਛੇਤੀ ਭੜਕ ਉਠਣ ਵਾਲੇ ਸੁਭਾਅ ਦਾ ਠੀਕ ਨੋਟਿਸ ਲਿਆ ਗਿਆ ਹੈ।

ਵੰਡ ਤੋਂ ਬਾਅਦ ਜਦੋਂ ਪਰਕਾਸ਼ ਦਿੱਲੀ ਆਉਂਦਾ ਹੈ ਤਾਂ ਇੱਥੇ ਉਸਦਾ ਲਾਹੌਰ ਵਾਲਾ ਪੁਰਾਣਾ ਮਿੱਤਰ ਟਰੇਡ ਯੂਨੀਅਨ ਆਗੂ ਦਵਿੰਦਰ ਆਪਣੀ ਪਤਨੀ ਨਰਿੰਦਰ ਸਣੇ, ਜੋ ਆਪਣੀ ਮਾਂ ਤੇ ਭੈਣ ਬਟਵਾਰੇ ਦੀ ਭੇਟ ਚੜ੍ਹਾ ਕੇ ਇੱਥੇ ਆਈ ਹੈ, ਸੋਲਾਂ ਚਰਚ ਰੋਡ ਦੀ ਇਕ ਬਿਲਡਿੰਗ ਵਿੱਚ ਰਹਿ ਰਿਹਾ ਹੈ ਤੇ ਪਰਕਾਸ਼ ਵੀ ਉਸਦੇ ਕੋਲ ਹੀ ਰਹਿਣਾ ਸਵੀਕਾਰ ਕਰ ਲੈਂਦਾ ਹੈ। ਨਾਵਲ ਦੇ ਮੁੱਢ ਵਿੱਚ ਕਸ਼ਮੀਰੀ ਗੇਟ ਦੇ ਚਰਚ ਰੋਡ ਦੇ ਇਤਿਹਾਸਕ ਪਿਛੋਕੜ ਦੀ ਵੀ ਜਾਣਕਾਰੀ ਜਿੱਥੇ ੧੮੫੭ ਦੇ "ਗ਼ਦਰ ਸਮੇਂ ਬੜਾ ਘਮਸਾਨ ਹੋਇਆ ਸੀ। ਕਸ਼ਮੀਰੀ ਗੇਟ ਦੇ ਮੱਧ ਵਿੱਚ ਇਕ ਦੁਮੰਜ਼ਲੀ ਇਮਾਰਤ ਹੈ। ਸੋਲਾਂ ਚਰਚ ਰੋਡ ਇਸੇ ਦਾ ਹਿੱਸਾ ਹੈ। ਚਰਚ ਰੋਡ ਦੀ ਇਸ ਦੁਮੰਜ਼ਲੀ ਇਮਾਰਤ ਵਿੱਚ ਅੰਗਰੇਜ਼ਾਂ ਦੇ ਵੱਡੇ ਵੱਡੇ ਦਫਤਰ ਹੁੰਦੇ ਸਨ। ਅੰਗਰੇਜ਼ੀ ਰਾਜ ਦਾ ਵੱਡਾ ਥੰਮ ਵਾਇਸਰਾਏ ਇਮਾਰਤ ਦੇ ਸਾਹਮਣੇ ਵਾਲੇ ਚਰਚ ਵਿੱਚ ਪ੍ਰਾਰਥਨਾ ਕਰਨ ਆਉਂਦਾ ਸੀ।"[*]

ਵੰਡ ਤੋਂ ਬਾਅਦ ਇਸ ਬਿਲਡਿੰਗ ਦੇ ਫਲੈਟ ਲੋਕਾਂ ਨੇ ਜਾਂ ਖਰੀਦ ਲਏ ਸਨ ਜਾਂ ਉਹਨਾਂ ਨੂੰ ਅਲਾਟ ਹੋ ਗਏ ਸਨ। ਸੋਲਾਂ ਨੰਬਰ ਫਲੈਟ ਵਿੱਚ ਹੀ ਦਵਿੰਦਰ ਦਾ ਟਿਕਾਣਾ ਸੀ। ਪਾਠਕ ਨੂੰ ਨਾਵਲ ਦੇ ਨਾਂ 'ਸੋਲਾਂ ਚਰਚ ਰੋਡ' ਦੀ ਬੁਝਾਰਤ ਹੁਣ ਸਮਝ ਆ ਗਈ ਹੋਵੇਗੀ। ਉਮਰ ਦੇ ਇਸ ਪੜਾਅ ਤੇ ਪਰਕਾਸ਼ ਖੁਦ ਬਾਰੇ ਕਿਵੇਂ ਮਹਿਸੂਸ ਕਰਦਾ ਹੈ, ਲੇਖਕ ਇਸਦਾ ਚਿਤਰਣ ਕਾਵਿਮਈ ਭਾਸ਼ਾ ਵਿੱਚ ਇਉਂ ਕਰਦਾ ਹੈ :

"ਹੁਣ ਮੈਂ ਬਾਈਵੇਂ ਸਾਲ ਵਿੱਚ ਸੀ। ਹਰ ਇਕ ਦੀ ਜ਼ਿੰਦਗੀ ਵਿੱਚ ਇਹ ਸਭ ਤੋਂ ਅਹਿਮ ਸਾਲ ਹੁੰਦਾ ਹੈ। ਪਿਆਰ ਕਰਨ, ਸੁਪਨਿਆਂ ਨੂੰ ਸਾਕਾਰ ਕਰਨ ਦੀ ਉਮਰ, ਸਾਹਸਿਕ ਜਤਨਾਂ ਦਾ, ਜੋਖਮ ਉਠਾਉਣ ਅਤੇ ਮਨਮਾਨੀ ਕਰਨ ਦਾ ਸਮਾਂ। ਅਸਮਾਨ ਨੂੰ ਛੋਹ ਲੈਣ ਦੀ ਲਲਕ। ਅਰਮਾਨਾਂ ਦੀ ਭੀੜ, ਜੁਆਨੀ ਤੇ ਹਾਵੀ ਹੋ ਜਾਂਦੀ ਹੈ।"[*]

ਦਿੱਲੀ ਆਕੇ ਵੀ ਪਰਕਾਸ਼ ਨੂੰ ਲਾਹੌਰ ਦੇ ਕੂਚੇ, ਬਾਗ, ਪਾਰਕਾਂ, ਦੁਕਾਨਾਂ ਅਤੇ ਬਜ਼ਾਰਾਂ ਗਲੀਆਂ ਦਾ ਅਤੇ ਕਮਿਊਨਿਸਟ ਹੈਡ-ਕੁਆਰਟਰ ਲਹੌਰ ਦੀਆਂ ਯਾਦਾਂ ਆਉਂਦੀਆਂ ਰਹਿੰਦੀਆਂ ਸਨ।

ਸਾਨੂੰ ਇਸ ਨਾਵਲ ਵਿੱਚ ਮੁੱਖ ਪਾਤਰ ਦੇ ਕੁੰਠਾਗ੍ਰਸਤ ਆਪੇ ਦੇ ਵੀ ਦਰਸ਼ਨ ਹੁੰਦੇ ਹਨ। ਇਕ ਪਾਸੇ ਤਾਂ ਉਹ ਕਮਿਊਨਿਸਟ ਹੈਡ ਕੁਆਰਟਰ ਵਿੱਚ ਇਨਕਲਾਬ ਦਾ ਸਬਕ ਲੈਣ ਆਏ ਲੜਕੇ ਲੜਕੀਆਂ ਦੀਆਂ ਟੋਲੀਆਂ ਵੇਖਦਾ ਹੈ। ਦੂਜੇ ਪਾਸੇ ਇਹਨਾਂ ਮੁੰਡੇ ਕੁੜੀਆਂ ਦੀਆਂ ਪ੍ਰੇਮ ਕਹਾਣੀਆਂ ਦੇ ਕਿੱਸੇ ਚਟਖਾਰੇ ਲੈ ਲੈਕੇ ਬਿਆਨ ਕਰਦਾ ਹੈ। ਇਕੋ ਉਮਰ ਦੇ ਮੁੰਡੇ ਕੁੜੀਆਂ ਆਪੋ ਵਿੱਚ ਜੇ ਰਤਾ ਹੱਸ ਖੇਡ ਲੈਣ ਤਾਂ ਕੋਈ ਆਫਤ ਨਹੀਂ ਆ ਜਾਂਦੀ। ਜਿਹਨਾਂ ਨੂੰ ਲੇਖਕ "ਕਾਰਾਂ ਵਿੱਚ ਠਾਠ ਨਾਲ ਬੈਠਕੇ ਇਨਕਲਾਬ ਦੇ ਸੁਪਨੇ ਲੈਣ ਵਾਲੀਆਂ ਕੁੜੀਆਂ" ਆਖਦਾ ਹੈ, ਉਹਨਾਂ ਵਿਚੋਂ ਬਹੁਤ ਸਾਰੀਆਂ ਨੇ ਆਪਣੇ ਸਿਰੜ ਨਿਭਾਏ ਹਨ ਅਤੇ ਮਰਦੇ ਦਮ ਤਕ ਲਾਲ ਝੰਡੇ ਨਾਲ ਵਫਾਦਾਰੀ ਪਾਲੀ ਹੈ। ਇਸੇ ਰੰਗ ਵਿੱਚ ਹੀ ਸੋਲਾਂ ਚਰਚ ਰੋਡ ਵਿੱਚ ਰਹਿਣ ਵਾਲੇ ਪਾਰਸੀ ਜੋੜੇ ਦੇ ਨੰਗੇਜ਼ ਪ੍ਰਦਰਸ਼ਨ ਦਾ ਬਿਆਨ ਕੀਤਾ ਹੈ ਜੋ ਸ਼ਾਇਦ ਦਿੱਲੀ ਵਰਗੇ ਬਹੁ ਕੌਮੀਅਤੀ ਸ਼ਹਿਰ ਲਈ ਕੋਈ ਨਵੀਂ ਗੱਲ ਨਾ ਹੋਵੇ। ਆਪਣੇ ਪਿੰਡ ਦੇ ਹਰੀ ਸਿੰਘ ਗਿਆਨੀ ਦੀ ਮਾਰਫਤ, ਜਿਸਤੋਂ ਪਰਕਾਸ਼ ਨੂੰ ਪੜ੍ਹਨ ਦੀ ਚੇਟਕ ਲੱਗੀ ਸੀ, ਉਹ ਸੋਲਾਂ ਚਰਚ ਰੋਡ ਤੋਂ ਫੀਰੋਜ਼ਸ਼ਾਹ ਰੋਡ ਦੇ ਅੰਦਰਲੇ ਪਾਸੇ ਪ੍ਰੋ. ਰਾਮ

ਸਿੰਘ ਦੇ ਕੁਆਰਟਰ ਵਿੱਚ ਆਕੇ ਨਵੇਂ ਛਪਣ ਵਾਲੇ ਪੰਜਾਬੀ ਮੈਗਜ਼ੀਨ "ਨਵੀਆਂ ਕੀਮਤਾਂ" ਲਈ ਉਹਨਾਂ ਦਾ ਸਹਾਇਕ ਬਣ ਜਾਂਦਾ ਹੈ। ਪ੍ਰੋ. ਸਾਹਿਬ ਉਸਨੂੰ ਆਪਣੇ ਇਸ ਮਿਸ਼ਨ ਲਈ ਤਿਆਗ ਦੀ ਭਾਵਨਾ ਜਾਗ੍ਰਿਤ ਕਰਨ ਲਈ ਕਹਿੰਦੇ ਹਨ। ਪ੍ਰੋ. ਸਾਹਿਬ ਨੇ ਇਸ ਰਸਾਲੇ ਦਾ ਦਫਤਰ ਲਾਲਾ ਮੋਹਨ ਲਾਲ ਦੀ ਕੋਠੀ ਦੇ ਬਾਹਰਲੇ ਪਾਸੇ ਬਣਾਇਆ ਸੀ ਜੋ ਸਰਵੈਂਟ ਆਫ ਪੀਪਲਜ਼ ਸੁਸਾਇਟੀ ਦੇ ਮੋਹਰਲੀ ਕਤਾਰ ਦੇ ਰੁਕਨ ਸਨ। ਜਿਸ ਦੇ ਪ੍ਰਧਾਨ ਯੂ.ਪੀ. ਅਸੰਬਲੀ ਦੇ ਸਪੀਕਰ ਪੀ.ਡੀ. ਟੰਡਨ ਸਨ। ਕਦੇ ਕਦੇ ਟੰਡਨ ਸਾਹਿਬ ਇਸ ਕੋਠੀ ਵਿੱਚ ਫੇਰਾ ਪਾਉਂਦੇ ਹਨ। ਹੁਣ ਪ੍ਰੋ. ਰਾਮ ਸਿੰਘ ਤੇ ਪਰਕਾਸ਼ ਹਰ ਐਤਵਾਰ ਦਿੱਲੀ ਦੇ ਸਾਹਿਤਕਾਰਾਂ ਜਾਂ ਹੋਰ ਜਾਣੂਆਂ ਵਿਚੋਂ ਕਿਸੇ ਇਕ ਨੂੰ ਐਤਵਾਰ ਦੇ ਦਿਨ ਆਪਣੇ ਹੱਥੀਂ ਬਣਾਇਆ ਭੋਜਨ ਵੀ ਛਕਾਉਂਦੇ ਹਨ। ਇਸੇ ਤਰ੍ਹਾਂ ਪਰਕਾਸ਼ ਦੀ ਲਾਹੌਰ ਸਮੇਂ ਜਾਣੂ ਲੜਕੀ ਪੂਨਮ ਵੀ ਇਕ ਐਤਵਾਰ ਆਉਂਦੀ ਹੈ ਤੇ ਉਸਨੂੰ ਪੜ੍ਹਾਈ ਕਰਨ ਦੀ ਪ੍ਰੇਰਨਾ ਦਿੰਦੀ ਹੈ। ਪੂਨਮ ਅੱਗੇ ਵਧੂ ਸਾਹਿਤ ਵੇਚਣ ਵਾਲੀ "ਪੀਪਲਜ਼ ਬੁੱਕ ਸ਼ਾਪ" ਤੇ ਬੈਠਦੀ ਹੈ, ਸਾਹਿਤ ਜੋ ਉਸ ਮੁਤਾਬਿਕ ਲੋਕਾਂ ਨੂੰ ਸੇਧ ਦਿੰਦਾ ਹੈ ਪਰ ਛੁਪਾ ਕੇ "ਮੈਡਮ ਬਾਵੇਰੀ" ਨਾਵਲ ਪੜ੍ਹਦੀ ਹੈ, "ਜਿਸ ਦੀ ਨਾਇਕਾ ਆਪਣੇ ਲਿਬਾਸ ਵਾਂਗ ਨਿਤ ਨਵੇਂ ਖਾਵੰਦ ਬਦਲਦੀ ਸੀ।"

ਇਸੇ ਜਗ੍ਹਾ ਉਸਨੂੰ ਲਾਹੌਰ ਦਾ ਜਾਣਕਾਰ ਸ੍ਰ. ਪਰਮਆਤਮਾ ਸਿੰਘ ਮਿਲਦਾ ਹੈ ਜੋ ਆਪਣੀ ਨਵੇਲੀ ਦੁਲਹਨ ਨੂੰ ਟੰਡਨ ਸਾਹਿਬ ਤੋਂ ਅਸ਼ੀਰਵਾਦ ਦੁਆਉਣ ਲਈ ਨਾਲ ਲੈ ਕੇ ਆਇਆ ਹੈ। ਉਹ ਸ਼ਾਂਤੀ ਨਿਕੇਤਨ ਦੀ ਪੜ੍ਹੀ ਲੜਕੀ ਹੈ ਅਤੇ ਮਾਣ ਨਾਲ ਦੱਸਦੀ ਹੈ ਕਿ ਗੁਰੂਦੇਵ ਟੈਗੋਰ ਨੇ ਹੀ ਉਸਨੂੰ ਉਸ ਦਾ ਨਾਮ ਦਿੱਤੀ ਸੀ "ਸਪਰਸ਼"। ਸ੍ਰ. ਪਰਮਆਤਮਾ ਸਿੰਘ ਆਜ਼ਾਦੀ ਤੋਂ ਬਾਦ ਉਸ ਨੂੰ ਪੁਰ-ਖਲੂਸ ਰੌ ਵਿੱਚ ਮਿਲਦਾ ਹੈ ਤੇ ਜਰਨੈਲ ਬਾਗ ਵਾਲੀ ਕੋਠੀ ਵਿੱਚ ਕਦੇ ਮਿਲਣ ਲਈ ਕਹਿੰਦਾ ਹੈ। ਬੱਸ ਭਾੜਾ ਪਾਸ ਨਾ ਹੋਣ ਕਾਰਨ ਪਰਕਾਸ਼ ਪੈਦਲ ਹੀ ਕਈ ਮੀਲ ਚੱਲ ਕੇ ਸਰਦਾਰ ਦੀ ਕੋਠੀ ਵਿੱਚ ਪਹੁੰਚਦਾ ਹੈ ਅਤੇ ਵਾਪਸੀ ਤੇ ਨਵੀਂ ਸਰਦਾਰਨੀ ਉਸਨੂੰ ਸੌ ਰੁਪੈ ਦਾ ਨੋਟ ਪਕੜਾ ਦਿੰਦੀ ਹੈ ਤਾਂ ਕਿ ਫਿਰ ਪੈਦਲ ਨਾ ਆਉਣਾ ਪਵੇ। ਸਰਦਾਰ ਆਪਣੀ ਕਮਾਈ ਦਾ ਕੁਝ ਹਿੱਸਾ ਨਵੀਆਂ ਔਰਤਾਂ ਲਿਆਉਣ ਜਾਂ ਬਲ ਵਰਧਕ ਟਾਨਿਕਾਂ ਦੀ ਖਰੀਦ ਤੇ ਖਰਚ ਕਰਦਾ ਹੈ। ਪੈਸੇ ਦੀ ਬਹੁਤਾਤ ਵਾਲੇ ਲੋਕਾਂ ਵਿਚਲੇ ਸਾਰੇ ਐਬ ਇਸ ਸਰਦਾਰ ਵਿੱਚ ਵਿਖਾਏ ਗਏ ਹਨ। ਤਿੰਨ ਭੈਣਾਂ ਤੇ ਇਕ ਭਰਾ ਵਾਲੇ ਪਰਿਵਾਰ ਦਾ ਬੋਝ ਵੰਡਾਉਣ ਲਈ ਸਪਰਸ਼ ਇਸ ਅਜੋੜ ਵਿਆਹ ਲਈ ਤਿਆਰ ਹੋਈ ਸੀ। ਪੈਸੇ ਵਾਲੇ ਸਮਾਜ ਦੇ ਇਹੋ ਜਹੇ ਕੋਹਜਾਂ ਤੋਂ ਪਰਦਾ ਚੁਕਣ ਵਿੱਚ ਲੇਖਕ ਕਾਫੀ ਸਫਲ ਰਿਹਾ ਹੈ।

ਵੰਡ ਤੋਂ ਬਾਅਦ ਵਾਲੀ ਦਿੱਲੀ ਦਾ ਬਦਲ ਰਿਹਾ ਨਕਸ਼ਾ ਵੀ ਇਸ ਨਾਵਲ ਵਿੱਚ ਸਫਲਤਾ ਪੂਰਵਕ ਚਿਤਰਿਆ ਹੈ। ਕਨਾਟ ਪਲੇਸ ਦੇ ਲੱਕੜ ਵਾਲੇ ਖੋਖਿਆਂ ਦੀ ਥਾਂ ਪੱਕੀਆਂ ਦੁਕਾਨਾਂ ਦੀ ਯੋਜਨਾ ਆ ਗਈ ਤਾਂ ਖੋਖਿਆਂ ਵਾਲਿਆਂ ਦੇ ਜਲੂਸ ਵਿੱਚ ਪੂਨਮ ਨੂੰ ਮਿਲਣ ਲਈ ਪਰਕਾਸ਼ ਵੀ ਨਾਲ ਨਾਲ ਜਾਂਦਾ ਹੈ। ਪਾਰਟੀ ਦੀ ਕਿਤਾਬਾਂ ਵਾਲੀ ਦੁਕਾਨ ਬੰਦ ਹੋਣ ਬਾਅਦ ਪੂਨਮ ਹੋਟਲ ਯੂਨੀਅਨ ਨਾਲ ਜੁੜ ਗਈ ਏ ਜਿਸ ਦਾ ਪ੍ਰਧਾਨ ਹਸਮੁੱਖ ਸੁਭਾ ਦਾ ਮਿ. ਬੈਨਰਜੀ ਹੈ। ਉਸ ਦਾ ਲਾਈਫ ਸਟਾਈਲ ਪਰਕਾਸ਼ ਨੂੰ ਪਸੰਦ ਨਹੀਂ ਅਤੇ ਉਹ ਪੂਨਮ ਨੂੰ ਵੀ ਇਸ ਤੋਂ ਸੁਚੇਤ ਕਰਦਾ ਹੈ।

ਇਤਿਹਾਸ ਦਾ ਵਿਦਿਆਰਥੀ ਹੋਣ ਕਾਰਨ ਪਰਕਾਸ਼ ਪੂਨਮ ਨਾਲ ਦਿੱਲੀ ਦੀਆਂ ਇਤਿਹਾਸਕ ਥਾਵਾਂ ਤੇ ਘੁੰਮਦਾ ਹੈ ਉਸ ਸ਼ਹਿਜ਼ਾਦੀ ਨਸੀਰਾ ਦੀ ਦਾਸਤਾਂ ਉਹਨਾਂ ਨੂੰ ਪ੍ਰੇਸ਼ਾਨ ਕਰਦੀ ਹੈ ਜੋ ੧੮੫੭ ਦੇ ਗ਼ਦਰ ਸਮੇਂ ਕਿਸੇ ਗੁੱਜਰ ਦੇ ਹੱਥ ਵਿਕ ਕੇ ਸ਼ਹਿਜ਼ਾਦੀ ਤੋਂ ਗੁਜਰੀ ਬਣ ਜਾਂਦੀ ਹੈ। ਅਸ਼ੋਕ ਦੀ ਲਾਠ, ਅਮੀਰ ਖੁਸਰੋ ਤੇ ਹਿਮਾਯੂੰ ਦਾ ਮਕਬਰਾ ਵੇਖਣ ਬਾਅਦ ਉਹ ਖੂਨੀ ਦਰਵਾਜ਼ਾ ਵੇਖਦੇ ਹਨ, ਜਿੱਥੇ ਗੋਰਿਆਂ ਨੇ ਬਹਾਦਰ ਸ਼ਾਹ ਦੇ ਤਿੰਨ ਮਾਸੂਮ ਸ਼ਹਿਜ਼ਾਦਿਆਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਸੀ।

ਕਨਾਟ ਪਲੇਸ ਦੇ ਕਾਫੀ ਹਾਊਸ ਵਿੱਚ, ਜਿੱਥੇ ਦਾਨਿਸ਼ਵਰਾਂ ਤੋਂ ਲੈਕੇ ਸਿਰ ਫਿਰਿਆਂ ਤਕ ਦੀ ਭੀੜ ਜੁੜਦੀ ਸੀ, ਪੂਨਮ ਤੇ ਪਰਕਾਸ਼ ਵੀ ਜਾ ਬੈਠਦੇ ਹਨ। ਉੱਥੇ ਅਜੀਬ ਹਰਕਤਾਂ ਕਰਨ ਵਾਲੇ ਤਿੰਨ ਸਨਕੀ ਜਾਂ ਫਿਲਾਸਫਰਾਂ ਨੂੰ ਵੇਖਦੇ ਹਨ। ਬੈਰ੍ਹੇ ਨਾਲ ਉਹਨਾਂ ਦਾ ਵਾਰਤਾਲਾਪ :

"ਦੇਖ ਅਸੀਂ ਆਪਣੇ ਆਪ ਨੂੰ ਅਜੀਬ ਬੇਚੈਨੀ ਵਿੱਚ ਘਿਰਿਆ ਪਾ ਰਹੇ ਹਾਂ। ਅਸੀਂ ਧੁੰਧੂਕਾਰ ਵਿੱਚ ਹਾਂ। ਅਸੀਂ ਆਪਣੀਆਂ ਅੱਖਾਂ ਗੁਆ ਬੈਠੇ ਹਾਂ ਅਤੇ ਤੀਸਰੇ ਆਦਮੀ ਦੇ ਅੰਦਰ ਲਾਵਾ ਖੋਲ ਰਿਹਾ ਹੈ। ਅਸੀਂ ਜਕੜੇ ਹੋਏ ਲੋਕ ਹਾਂ। ਅਸੀਂ ਜੁਦਾ ਜੁਦਾ ਹਾਂ। ਸਾਡਾ ਆਤਮ ਗਿਆਨ ਅਲੋਪ ਹੋ ਗਿਆ ਹੈ। ਕੀ ਤੂੰ ਸਾਡੇ ਲਈ ਕੌਫੀ ਲਿਆ ਸਕਦਾ ਏਂ।"[10]

ਫਿਰ ਉਹਨਾਂ ਦਾ ਗੁਰੂ ਕੌਫੀ ਹਾਊਸ ਵਿੱਚ ਦਾਖਲ ਹੁੰਦਾ ਹੈ ਤੇ ਸੰਖੇਪ ਵਾਰਤਾਲਾਪ ਬਾਅਦ ਉਹਨਾਂ ਨੂੰ ਸਭ ਨੂੰ ਨਫਰਤ

ਕਰਨ ਦਾ ਉਪਦੇਸ਼ ਦਿੰਦਾ ਹੈ ਅਤੇ ਤਿੰਨਾਂ ਦੀ ਪ੍ਰਗਤੀ ਰੀਪੋਰਟ ਓ.ਕੇ. ਕਰ ਦਿੰਦਾ ਹੈ। ਪਰਕਾਸ਼ ਦੇ ਮੁਤਾਬਿਕ ਜੋ ਉਹ ਪੂਨਮ ਨੂੰ ਦੱਸਦਾ ਹੈ ਇਹ ਸਮਾਜ ਦੇ ਸਰਾਪੇ ਹੋਏ ਲੋਕ ਹਨ ਅਤੇ ਅਲਫ਼ ਨੰਗਾ ਹੋ ਕੇ ਸੜਕ ਤੇ ਉਤਰ ਆਉਣਾ ਚਾਹੁੰਦੇ ਹਨ।

ਸੁਤੰਤਰਤਾ ਪ੍ਰਾਪਤੀ ਤੋਂ ਬਾਦ ਜਦੋਂ ਸਧਾਰਨ ਜਨ ਨੂੰ ਆਪਣੀਆਂ ਜੀਵਨ ਲੋੜਾਂ ਦੀ ਪੂਰਤੀ ਲਈ ਪਹਿਲਾਂ ਤੋਂ ਵੀ ਵੱਧ ਮੁਸ਼ੱਕਤ ਕਰਕੇ ਲਾਚਾਰੀ ਹੀ ਹੱਥ ਲੱਗਦੀ ਹੈ ਤਾਂ ਇਸ ਤਰ੍ਹਾਂ ਦੇ ਭਾਂਜਵਾਦੀ ਵਿਚਾਰਾਂ ਲਈ ਜ਼ਰਖੇਜ਼ ਭੋਇੰ ਤਿਆਰ ਹੋ ਜਾਂਦੀ ਹੈ। ਅਮਰੀਕਾ ਤੇ ਪੱਛਮ ਦੇ ਪੈਸੇ ਵਾਲੇ ਤੇ ਉਨਮੁਕਤ ਸਵਛੰਦ ਜੀਵਨ ਜਾਚ ਵਾਲੇ ਸਮਾਜ ਵਿੱਚ ਅਸੰਤੋਸ਼ ਦਾ ਪ੍ਰਗਟਾਵਾ ਹਿੱਪੀ ਅੰਦੋਲਨ ਦੁਆਰਾ ਹੁੰਦਾ ਹੈ। ਪਰਕਾਸ਼ ਨੂੰ ਇਕ ਭੂਰੇ ਵਾਲਾਂ ਵਾਲੀ ਹਿੱਪੀ ਕੁੜੀ ਮਿਲਦੀ ਹੈ ਜੋ ਨਸ਼ੇ ਵਾਲੇ ਪਦਾਰਥਾਂ ਦਾ ਸੇਵਨ ਕਰ ਰਹੀ ਹੈ। ਉਹ ਉਸਨੂੰ ਪਿਛਲੇ ਜਨਮ ਦਾ ਆਪਣਾ ਬੇਵਫ਼ਾ ਪ੍ਰੇਮੀ ਦੱਸ ਰਹੀ ਹੈ।

"ਨਵੀਆਂ ਕੀਮਤਾਂ" ਬੰਦ ਹੋਣ ਬਾਦ ਪ੍ਰੋ. ਰਾਮ ਸਿੰਘ ਤਾਂ ਪੰਜਾਬ ਯੂਨੀਵਰਸਿਟੀ ਵਿੱਚ ਚਲੇ ਜਾਂਦੇ ਹਨ। ਦਵਿੰਦਰ ਅਤੇ ਨਰਿੰਦਰ ਦੇ ਘਰ ਇਕ ਲੜਕਾ ਪੈਦਾ ਹੁੰਦਾ ਹੈ ਤੇ ਦਵਿੰਦਰ ਪਰਕਾਸ਼ ਨੂੰ ਫਿਰ ਸੋਲਾਂ ਚਰਚ ਰੋਡ ਵਿੱਚ ਟਿਕਣ ਲਈ ਮਨਾ ਲੈਂਦਾ ਹੈ।

ਇਕ ਦਿਨ ਪਰਕਾਸ਼ ਪੂਨਮ ਦੀ ਭਾਲ ਵਿੱਚ ਹੈ ਤਾਂ ਉਹ ਕੌਫੀ ਹਾਊਸ ਵੋਲਗਾ ਵਿੱਚ ਰਮੇਸ਼ ਚਾਰਲੀ ਨਾਲ ਬੈਠੀ ਹੈ, ਜਿਸ ਦੇ ਸੈਸ਼ਨ ਜੱਜ ਬਾਪ ਨੂੰ ਲਾਹੌਰ ਵਾਲੀ ਕੋਠੀ ਦਾ ਮੋਹ ਮੁਸਲਮਾਨ ਬਣ ਕੇ ਉਧਰ ਹੀ ਰਹਿਣ ਤੇ ਮਜਬੂਰ ਕਰਦਾ ਹੈ। ਉਸ ਦਾ ਲਾਹੌਰ ਦਾ ਮਿੱਤਰ ਰਣਦੇਵ ਇਕ ਟ੍ਰੈਵਲਿੰਗ ਏਜੰਸੀ ਵਿੱਚ ਕੰਮ ਤੇ ਲੱਗ ਜਾਂਦਾ ਹੈ ਅਤੇ ਉਸਦੀ ਪਤਨੀ ਸ਼ੀਲਾ ਦਿੱਲੀ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਹੋ ਜਾਂਦੀ ਹੈ। ਹੁਣ ਪਰਕਾਸ਼ ਨੂੰ ਪੂਨਮ ਆਪਣੇ ਨਵੇਂ ਮਿੱਤਰ ਦੀਪ ਕਾਹਲੋਂ ਨਾਲ ਮਿਲਦੀ ਹੈ। ਲਾਹੌਰ ਦੀ ਮਜ਼ਦੂਰ ਹੜਤਾਲ ਵੇਲੇ ਪੂਨਮ ਪਰਕਾਸ਼ ਵੱਲ ਕੁਝ ਉਲਾਰ ਹੋ ਗਈ ਸੀ, ਪਰ ਉਹ ਜਦੋਂ ਵੀ ਉਸਨੂੰ ਮਿਲਦੀ ਹੈ ਕੁਝ ਬਣਨ ਦੀ ਪ੍ਰੇਰਨਾ ਦਿੰਦੀ ਹੈ। ਪੂਨਮ ਪ੍ਰਤੀ ਇਕ ਲੁਕਿਆ ਸਨੇਹ ਪਰਕਾਸ਼ ਦੇ ਦਿਲ ਵਿੱਚ ਸਦਾ ਮੌਜੂਦ ਰਹਿੰਦਾ ਹੈ। ਪਰ ਉਸ ਦੇ ਕੁਝ ਸਿਆਣੇ ਮਿੱਤਰ ਉਸਨੂੰ ਸਮਝਾਉਂਦੇ ਹਨ ਕਿ ਦੋਸਤੀ ਜਾਂ ਚਿਰ-ਸਥਾਈ ਸਬੰਧ ਇਕੋ ਜਹੇ ਸਮਾਜਿਕ ਆਧਾਰ ਵਾਲੇ ਲੋਕਾਂ ਵਿੱਚ ਹੀ ਸਿਰੇ ਚੜ੍ਹਦੇ ਹਨ ਤੇ ਇਉਂ ਉਹ ਆਪਣੇ ਆਪ ਨੂੰ ਕਦੇ ਕਦੇ ਬੜਾ ਨਿਮਾਣਾ ਜਿਹਾ ਵੀ ਮਹਿਸੂਸ ਕਰਦਾ ਹੈ।

ਦੀਪ ਕਾਹਲੋਂ ਦੀ ਮੱਦਦ ਨਾਲ ਪੂਨਮ ਰੂਸੀ ਦੂਤਾਵਾਸ ਵਿੱਚ ਮੁਲਾਜ਼ਮ ਹੋ ਗਈ ਹੈ। ਪਰਕਾਸ਼ ਨੇ ਦੀਪ ਕਾਹਲੋਂ ਦੀ ਮੱਦਦ ਨਾਲ ਦਵਿੰਦਰ ਨੂੰ ਰੂਸੀ ਮੈਗਜ਼ੀਨਾਂ ਦੀ ਏਜੰਸੀ ਲੈ ਦਿਤੀ। ਪਰਕਾਸ਼ ਖੁਦ ਇਹ ਕੰਮ ਨਾ ਕਰ ਸਕਿਆ ਕਿਉਂ ਜੁ ਉਸ ਦੇ 'ਅੱਗੇ ਜਰਨਲਿਸਟ ਹੋਣ ਦੀ ਕੱਚੀ ਤੇ ਭੁਰਭੁਰੀ ਦੀਵਾਰ ਆ ਖੜ੍ਹੀ ਹੁੰਦੀ ਸੀ।'

ਪਹਿਲੀ ਰਾਜਸਥਾਨ ਫੇਰੀ ਵਿਚੋਂ ਦਵਿੰਦਰ ਨੂੰ ਰੂਸੀ ਰਿਸਾਲਿਆਂ ਦੇ ਕਾਫੀ ਚੰਦੇ ਮਿਲੇ ਅਤੇ ਜਦੋਂ ਉਹ ਪਹਿਲੀ ਵੇਰ ਆਪਣੀ ਕਮਾਈ ਦੇ ਇਕ ਹਜ਼ਾਰ ਰੁਪੇ ਪਤਨੀ ਦੀ ਹਥੇਲੀ ਤੇ ਰਖਦਾ ਹੈ ਤਾਂ ਉਹ ਨਿਹਾਲ ਹੋ ਜਾਂਦੀ ਹੈ। ਕਮਾਊ ਪੁਰਖ ਹਰ ਤੀਵੀਂ ਦਾ ਸੁਪਨਾ ਹੁੰਦਾ ਹੈ। ਹੁਣ ਤਕ ਉਹ ਆਪਣੀ ਤਨਖਾਹ ਵਿਚੋਂ ਹੀ ਪਰਿਵਾਰ ਦਾ ਅਤੇ ਦਵਿੰਦਰ ਦਾ ਖਰਚਾ ਵੀ ਚਲਾਉਂਦੀ ਸੀ। ਦਵਿੰਦਰ ਸਮਝਦਾ ਸੀ ਕਿ ਰੂਸੀ ਮੈਗਜ਼ੀਨਾਂ ਦੀ ਵਧ ਰਹੀ ਵਿੱਕਰੀ ਇਸ ਗੱਲ ਦਾ ਪ੍ਰਮਾਣ ਸੀ ਕਿ ਛੇਤੀ ਹੀ ਸਾਰੀ ਦੁਨੀਆਂ ਲਾਲ ਝੰਡੇ ਹੇਠਾਂ ਆਉਣ ਵਾਲੀ ਸੀ ਪਰ ਉਸ ਦੇ ਮੂੰਹੋਂ ਵਾਰ ਵਾਰ ਯੁੱਗ ਪਲਟੇ ਦਾ ਜ਼ਿਕਰ ਪਰਕਾਸ਼ ਨੂੰ ਚੰਗਾ ਨਹੀਂ ਸੀ ਲੱਗ ਰਿਹਾ। ਸ਼ਾਇਦ ਉਹ ਕੁਝ ਅਖੌਤੀ ਕਮਿਊਨਿਸਟਾਂ ਦੇ ਜੀਵਨ ਵਿੱਚ ਸਿਧਾਂਤ ਤੇ ਵਿਹਾਰ ਵਿਚਲੇ ਪਾੜੇ ਤੋਂ ਇਸ ਤਰਕ ਤੇ ਪੁੱਜਾ ਸੀ। ਜਿਹਨਾਂ ਵਿਚੋਂ ਦਵਿੰਦਰ ਵੀ ਇਕ ਸੀ ਜੋ ਪਤਨੀ ਤੋਂ ਪੈਸੇ ਚੁਰਾ ਕੇ ਸ਼ਰਾਬ ਪੀਂਦਾ ਸੀ। ਏਜੰਸੀ ਦੇ ਪੈਸੇ ਜਮ੍ਹਾਂ ਕਰਾਉਣ ਵੇਲੇ ਜੇਬ ਕੱਟੀ ਜਾਣ ਦਾ ਝੂਠਾ ਬਹਾਨਾ ਘੜਦਾ ਸੀ। ਸ਼ਰਾਬੀ ਹੋਇਆ ਨੌਕਰਾਣੀ ਕੁੜੀ ਦੀਆਂ ਜੇਬਾਂ ਪੈਸਿਆਂ ਨਾਲ ਭਰ ਦਿੰਦਾ ਸੀ। ਪਰ ਉਸਨੂੰ ਸ਼ਬਦ ਦੇ ਸਹੀ ਅਰਥਾਂ ਵਿਚਲੇ ਕਮਿਊਨਿਸਟ ਵੀ ਮਿਲਦੇ ਹਨ। ਇਹਨਾਂ ਵਿਚੋਂ ਇਕ ਕਵੀ ਸਾਬਿਰ ਹੈ, ਜੋ ਬੇਕਾਰ ਹੋਣ ਤੋਂ ਬਾਅਦ ਪਰਕਾਸ਼ ਨੂੰ ਅਤਰ ਚੰਦ ਕਪੂਰ ਐਂਡ ਸਨਜ਼ ਦੀ ਪਬਲਿਸ਼ਿੰਗ ਫਰਮ ਵਿੱਚ ਨੌਕਰੀ ਦੁਆ ਦਿੰਦਾ ਹੈ ਜਿੱਥੇ ਪ੍ਰੇਮ ਨਗਰੋਂ ਆਉਣ ਬਾਦ ਕਵੀ ਸਾਬਿਰ ਕੰਮ ਕਰਦਾ ਹੈ। ਕਿਤਾਬਾਂ ਦੇ ਸੰਸਾਰ ਵਿੱਚ ਆਕੇ ਆਪਣਾ ਮਨ ਪਸੰਦ ਕੰਮ ਪਾ ਕੇ ਪਰਕਾਸ਼ ਡਾਢਾ ਖੁਸ਼ ਹੁੰਦਾ ਹੈ।

ਲੀਡਰਾਂ ਨੂੰ ਲੜਕੀਆਂ ਸਪਲਾਈ ਕਰਨ ਵਾਲੇ ਅਖੌਤੀ ਖੱਦਰਪੋਸ਼ਾਂ ਅਤੇ ਪੁਲਿਸ ਦੇ ਮੁਖਬਰਾਂ ਦੇ ਚਿਹਰੇ ਮੋਹਰੇ ਵੀ ਹੱਥਲੇ ਨਾਵਲ ਵਿੱਚ ਉਘਾੜੇ ਗਏ ਹਨ। ਦੀਪ ਕਾਹਲੋਂ ਤੇ ਪੂਨਮ ਦੀ ਕੋਰਟ ਮੈਰਿਜ ਹੋ ਜਾਂਦੀ ਹੈ। ਪਰਦੇਸ ਗਿਆ ਪੂਨਮ ਦਾ ਭਾਈ ਵੀ ਉਸ ਲਈ ਚੋਖੀ ਰਕਮ ਬੈਂਕ ਵਿੱਚ ਛੱਡ ਜਾਂਦਾ

ਹੈ। ਉਹਨਾਂ ਦੇ ਵਿਆਹ ਦੀ ਦਾਵਤ ਵਿੱਚ ਪਰਕਾਸ਼ ਤੇ ਕਵੀ ਸਾਬਿਰ ਵੀ ਸ਼ਾਮਲ ਹੁੰਦੇ ਹਨ। ਦਵਿੰਦਰ ਦੇ ਇਕ ਹੋਰ ਲੜਕਾ ਹੁੰਦਾ ਹੈ। ਉਸ ਦੇ ਘਰ ਕੰਮ ਕਰਨ ਵਾਲੀ ਮੋਹਨੀ ਦੀ ਵੱਡੀ ਧੀ ਸੁਲੱਖਣੀ ਨਾਲ ਪਰਕਾਸ਼ ਦਾ ਸਰੀਰਕ ਸਬੰਧ ਬਣ ਜਾਂਦਾ ਹੈ; ਕਿਉਂਕਿ ਉਹ ਵਹਿਸ਼ੀ ਵੇਗ ਤੇ ਕਾਬੂ ਨਹੀਂ ਪਾ ਸਕਿਆ। ਏਜੰਸੀ ਦੀ ਅਦਾਇਗੀ ਨਾ ਕਰ ਸਕਣ ਕਾਰਨ ਦਵਿੰਦਰ ਤੋਂ ਇਹ ਖੁੱਸ ਜਾਂਦੀ ਹੈ। ਹੁਣ ਉਹ ਕਮਿਊਨਿਸਟ ਪਾਰਟੀ ਦੀ ਅਖਬਾਰ ਦਾ ਇਕ ਇਕ ਅੱਖਰ ਪੜ੍ਹਨ ਨਾਲ ਆਪਣਾ ਪੂਰਾ ਹਫਤਾ ਬਿਤਾ ਦਿੰਦਾ। ਉਹ ਸਾਬਿਰ ਕਵੀ ਦੇ ਬੰਦਿਆਂ ਨੂੰ ਕਿਤਾਬੀ ਕੀੜੇ ਦੱਸਦਾ ਜੋ ਇਨਕਲਾਬ ਨਹੀਂ ਲਿਆ ਸਕਣਗੇ ਪਰਕਾਸ਼ ਤੋਂ ਇਹ ਸੁਣਕੇ ਕਿ ਇਨਕਲਾਬ ਦੀ ਸੇਧ ਕਿਤਾਬਾਂ ਹੀ ਦੇ ਸਕਦੀਆਂ ਨੇ, ਨਹੀਂ ਤਾਂ ਇਨਕਲਾਬ ਔਝੜ ਰਾਹ ਪੈ ਜਾਂਦਾ ਹੈ। ਉਹ ਉਸਨੂੰ ਪੈਟੀ ਬੁਰਜੁਆ ਕਿਸਮ ਦਾ ਕੱਚਾ ਪਿਲਾ ਕਾਮਰੇਡ ਹੋਣ ਦਾ ਫਤਵਾ ਦਿੰਦਾ ਹੈ। ਸਾਬਿਰ ਕਵੀ ਜੋ ਲੱਤਾਂ ਤੋਂ ਨਿਤਾਣਾ ਹੋਣ ਕਾਰਨ ਸੋਟੀ ਨਾਲ ਚੱਲਦਾ ਸੀ ਤਾਂ ਭਾਵੁਕ ਹੋ ਕੇ ਲਾਲ ਕਿਲੇ ਤੇ ਲਾਲ ਫੌਜ ਦੀ ਮਾਰਚ ਦੀ ਭਵਿਸ਼ਬਾਣੀ ਕਰਦਾ, ਹੁਣ ਜਦੋਂ ਭਾਰਤੀ ਕਮਿਊਨਿਸਟ ਪਾਰਟੀ ਦਾ ਲੀਡਰ ਇਕ ਮਰਹੱਟਾ ਚੁਣਿਆ ਗਿਆ (ਸ੍ਰੀ ਬੀ.ਟੀ. ਰਣਦੀਵੇ) ਤਾਂ ਪਾਰਟੀ ਨੇ ਹਥਿਆਰਬੰਦ ਇਨਕਲਾਬ ਦਾ ਨਾਅਰਾ ਦੇ ਦਿਤਾ। ਕਮਿਊਨਿਸਟਾਂ ਦੀ ਧਰ ਪਕੜ ਸ਼ੁਰੂ ਹੋ ਗਈ। ਕਵੀ ਸਾਬਿਰ ਨੂੰ ਪਰਕਾਸ਼ ਚਿਠੀ ਪਾ ਕੇ ਗੰਗਾ ਨਗਰ ਆਪਣੇ ਘਰ ਵਿਚ ਹੀ ਰਹਿਣ ਲਈ ਲਿਖਦਾ ਹੈ ਮਤੇ ਦਿੱਲੀ ਆ ਕੇ ਫੜਿਆ ਜਾਏ ਕਿਉਂਕਿ ਉਹ ਸਰਕਾਰੀ ਕਾਗਜ਼ਾਂ ਵਿੱਚ ਖਤਰਨਾਕ ਕਮਿਊਨਿਸਟ ਹੈ। ਦਵਿੰਦਰ ਪਰਕਾਸ਼ ਨੂੰ ਨਾਲ ਲੈ ਕੇ ਦੋਰਾਹੇ ਕੋਲ ਉਸਦੇ ਕਿਸੇ ਜਾਣੂ ਪਾਸੋਂ ਪਿਸਤੌਲ ਲੈਣ ਜਾਂਦਾ ਹੈ। ਪਰਕਾਸ਼ ਦੇ ਸਮਝਾਉਣ ਤੇ ਉਹਦਾ ਰਿਸ਼ਤੇਦਾਰ ਦਾਰੂ ਪਾਣੀ ਦੀ ਸੇਵਾ ਕਰਕੇ ਪਿਸਤੌਲ ਨਾ ਮਿਲਣ ਦਾ ਬਹਾਨਾ ਕਰਕੇ ਉਹਨਾਂ ਨੂੰ ਮੋੜ ਦਿੰਦਾ ਹੈ। ਇਸ ਸਫਰ ਵਿੱਚ ਇਕ ਕੁੱਤਾ ਦਵਿੰਦਰ ਦੀ ਪੈਂਟ ਵਿੱਚੋਂ ਬੁਰਕੀ ਕੱਢ ਲੈਂਦਾ ਹੈ ਤਾਂ ਘਰ ਆਕੇ ਉਹ ਆਪਣੀ ਘਰ ਵਾਲੀ ਨਰਿਦਰ ਨੂੰ ਇਹ ਪੈਂਟ ਜੋ ਕੁੱਤੇ ਦੀ ਜ਼ਖਮੀ ਕੀਤੀ ਸੀ ਸੰਦੂਕ ਵਿੱਚ ਸਦਾ ਲਈ ਸੰਭਾਲ ਕੇ ਰੱਖਣ ਲਈ ਕਿਹਾ ਜੋ ਇਨਕਲਾਬ ਦੇ ਰਾਹ ਦਾ ਰਾਹੀ ਬਣਨ ਦੀ ਤਵਾਰੀਖੀ ਨਿਸ਼ਾਨੀ ਸੀ।" ਇੱਥੇ ਫਿਰ ਹੁਣ ਇਹ ਸੁਆਲ ਪੈਦਾ ਹੁੰਦਾ ਹੈ ਕਿ ਇਸ ਦੌਰ ਵਿੱਚ ਜਦੋਂ ਹਜ਼ਾਰਾਂ ਕਮਿਊਨਿਸਟ ਆਪਣੇ ਪਾਰਟੀ ਪ੍ਰੋਗਰਾਮ ਮੁਤਾਬਿਕ ਪੁਲੀਸ ਗੋਲੀਆਂ ਦਾ ਨਿਸ਼ਾਨਾ ਬਣੇ ਸਨ। ਜਿਹਲਾਂ ਵਿੱਚ ਡੱਕੇ ਗਏ। ਹਰ ਤਰ੍ਹਾਂ ਦੇ ਤਸੀਹੇ ਉਹਨਾਂ ਆਪਣੇ ਮਿਸ਼ਨ ਲਈ ਬਰਦਾਸ਼ਤ ਕੀਤੇ ਤਾਂ "ਕੁੱਤੇ ਦੀ ਜ਼ਖਮੀ ਪੈਂਟ" ਜਹੀ ਵਿਅੰਗਾਤਮਕ ਸ਼ਬਦਾਵਲੀ ਦੁਆਰਾ ਕੀ ਸਾਡਾ ਲੇਖਕ ਇਸ ਮਹਾਨ ਲਹਿਰ ਦਾ ਮਜ਼ਾਕ ਤਾਂ ਨਹੀਂ ਉਡਾ ਰਿਹਾ। ਕਾਲੀਆਂ ਭੇਡਾਂ ਦਵਿੰਦਰ ਜਾਂ ਬੈਨਰਜੀ ਵਰਗੀਆਂ ਕਮਿਊਨਿਸਟ ਅੰਦੋਲਨ ਵਿੱਚ ਆ ਸਕਦੀਆਂ ਹਨ ਪਰ ਉਹ ਹੋਰਨਾਂ ਦਲਾਂ ਦੇ ਮੁਕਾਬਲੇ ਬਹੁਤ ਘੱਟ ਹੁੰਦੀਆਂ ਹਨ ਤੇ ਲੰਮਾ ਸਮਾਂ ਇੱਥੇ ਤੱਗਦੀਆਂ ਵੀ ਨਹੀਂ।

ਕਵੀ ਸਾਬਿਰ ਦਾ ਚਿਤਰਣ ਇਕ ਆਦਰਸ਼ ਕਮਿਊਨਿਸਟ ਜਿਉਂ ਚਿਤਰਿਆ ਹੈ। ਭਾਵੇਂ ਉਹ ਆਪਣੇ ਮਿੱਤਰਾਂ ਦੇ ਸੁਪਨਿਆਂ ਵਿੱਚ ਵੀ ਗੁਆਚਾ ਰਹਿੰਦਾ ਹੈ, ਉਹ ਲੋੜਵੰਦਾਂ ਦੀ ਮੱਦਦ ਵੀ ਕਰਕੇ ਖੁਸ਼ੀ ਅਨੁਭਵ ਕਰਦਾ ਹੈ। ਪਤੀ ਦੇ ਵਿਹਾਰ ਤੋਂ ਸਤਾਈ ਨਰਿਦੰਰ ਜੋ ਹੁਣ ਸਰਕਾਰੀ ਸਕੂਲ ਦੀ ਪ੍ਰਿੰਸੀਪਲ ਬਣ ਗਈ ਹੈ ਉਸ ਕੋਲ ਆਪਣੇ ਦਿਲ ਦਾ ਭਾਰ ਹੌਲਾ ਕਰ ਲੈਂਦੀ ਹੈ। ਉਹ ਦਵਿੰਦਰ ਨੂੰ "ਸਮਾਜ ਦੁਸ਼ਮਣ" ਅਤੇ ਪਰਕਾਸ਼ ਨੂੰ ਉਹ "ਸਮਾਜ ਵਿਗਿਆਨ ਤੋਂ ਕੋਰਾ ਅਤੇ ਲਾਪ੍ਰਵਾਹ" ਸਮਝਦਾ ਹੈ। ਉਸ ਦੀਆਂ ਦੋਵੇਂ ਰਾਵਾਂ ਸਟੀਕ ਹਨ। ਉਹ ਆਪਣੀਆਂ ਲੋੜਾਂ ਸੀਮਤ ਕਰਕੇ ਨਰਿਦਰ ਦੇ ਕਹਿਣ ਤੇ ਉਸ ਦੀ ਸੇਵਾ ਕਰਨ ਵਾਲੀ ਮੋਹਿਨੀ ਦੀ ਲੜਕੀ ਸੁਲੱਖਣੀ ਦੀ ਸ਼ਾਦੀ ਲਈ ਦੋ ਹਜ਼ਾਰ ਰੁਪੈ ਆਪਣੇ ਪਾਸੋਂ ਸਹਾਇਤਾ ਦਿੰਦਾ ਹੈ। ਸੁਲੱਖਣੀ ਦੀ ਜੋੜੀ ਵੀ ਪੂਰਾ ਮਰਦ ਨਾਂ ਮਿਲਣ ਕਾਰਨ ਅਜੋੜ ਸਿੱਧ ਹੁੰਦੀ ਹੈ। ਜਦੋਂ ਪਰਕਾਸ਼ ਦਾ ਅਪੈਂਡਿਕਸ ਦਾ ਅਪ੍ਰੇਸ਼ਨ ਹੁੰਦਾ ਹੈ ਸਾਬਿਰ ਇਕ ਹਜ਼ਾਰ ਰੁਪੈ ਉਸ ਦੇ ਸਿਰਹਾਣੇ ਰੱਖ ਜਾਂਦਾ ਹੈ ਅਤੇ ਕੈਂਸਰ ਨਾਲ ਹਸਪਤਾਲ ਵਿਖੇ ਮਰਨਾਊ ਪਈ ਨਰਿਦਰ ਦੇ ਬਿਸਤਰੇ ਤੇ ਵੀ ਦੋ ਹਜ਼ਾਰ ਰੁਪੈ ਛੱਡ ਜਾਂਦਾ ਹੈ ਪਰ, ਉਸ ਨੂੰ ਇਸ ਗੱਲ ਦਾ ਗਿਆਨ ਨਹੀਂ ਕਿ ਇਹ ਪੈਸੇ ਮਰੀਜ਼ ਦੇ ਕੰਮ ਆਏ ਜਾਂ ਦਵਿੰਦਰ ਦੀ ਸ਼ਰਾਬ ਦੇ ਲੇਖੇ ਲੱਗੇ। ਪਹਿਲਾਂ ਉਹ ਮੰਗਣ ਤੇ ਦਵਿੰਦਰ ਨੂੰ ਵੀ ਪੈਸੇ ਦੇ ਦਿੰਦਾ ਸੀ ਪਰ ਉਸ ਦੀਆਂ ਆਦਤਾਂ ਵੇਖਕੇ ਹੁਣ ਨਹੀਂ ਦਿੰਦਾ ਸੀ। ਦਵਿੰਦਰ ਹੁਣ ਕਿਸੇ ਚਮਤਕਾਰ ਦੁਆਰਾ ਧਨ ਕਮਾਉਣ ਦੇ ਚੱਕਰ ਵਿਚ ਵੀ ਸੀ ਪਰ ਦਸਾਂ ਨਹੁੰਆਂ ਦੀ ਕਿਰਤ ਤੋਂ ਵੱਡਾ ਚਮਤਕਾਰ ਕੀ ਹੈ। ਸਾਬਿਰ ਦੀ ਮਹਿਬੂਬਾ ਮਿਤਰਾਂ ਦੀ ਮਾਂ ਨੂੰ ਉਹ ਕੋਈ ਟੂਣੇਹਾਰਾ ਲੱਗਦਾ ਹੈ ਜਿਸਨੇ ਉਸਦੀ ਧੀ ਤੇ ਕੋਈ ਟੂਣਾ ਕਰ ਦਿਤਾ ਹੈ। ਉਸ ਦੀ ਅੰਗਹੀਣਤਾ ਤੇ ਕੁੜੀ ਦੀ ਮਾਂ ਉਹਨੂੰ ਨਿਮਾਣਾ ਤੇ ਵਿਚਾਰਾ ਦੱਸਦੀ ਹੈ ਪਰ ਕੁੜੀ ਦਾ ਜੁਆਬ ਹੈ :

"...ਪਰ ਮਾਂ ਦਿਲਾਂ ਦੀਆਂ ਬੁੱਝਣ ਵਾਲਾ ਵੀ ਭਲਾ ਨਿਤਾਣਾ ਹੁੰਦਾ ਹੈ। ਉਹ ਜਿਸਮ ਨਹੀਂ ਇਕ ਰੂਹ ਹੈ।" ਕੁੜੀ ਜਿਸਮ ਤੋਂ ਪਰੇ ਉਸਦੇ ਮਨ ਨੂੰ ਪਿਆਰ ਕਰਦੀ ਸੀ। ਸਮਾਜ ਵਿੱਚ ਆਪਣੇ ਮਾਂ ਪਿਓ ਦੇ ਜਾਬਰ ਫੈਸਲਿਆਂ ਤੋਂ ਸਤਾਈਆਂ ਕੁੜੀਆਂ ਵੀ ਸਾਬਿਰ ਦੀ ਸ਼ਰਨ ਵਿੱਚ ਆ ਕੇ ਸੁਰੱਖਿਅਤ ਮਹਿਸੂਸ ਕਰਦੀਆਂ ਸਨ। ਸਾਬਿਰ ਨੂੰ ਰੂਸੀ ਦੂਤਾਵਾਸ ਵਿੱਚ ਨੌਕਰੀ ਮਿਲਣ ਤੋਂ ਬਾਦ ਉਸ ਮਹਿਰੌਲੀ ਟਿਕਾਣਾ ਕਰ ਲਿਆ ਸੀ। ਪਰਕਾਸ਼ ਕੋਲ ਹੁਣ ਦਵਿੰਦਰ ਆਪਣੇ ਬੇਸਿਰ ਪੈਰ ਦਾਅਵਿਆਂ ਨਾਲ ਹਾਜ਼ਿਰ ਸੀ। ਇਕ ਵੇਰ ਦੇਵਿੰਦਰ ਨੂੰ ਉਸਦੇ ਜਲੰਧਰ ਵਿਚਲੇ ਕਿਸੇ ਦੋਸਤ ਨੇ ਵੰਗਾਰਿਆ ਕਿ ਜਿਹੜਾ ਮਕਾਨ ਉਸਨੂੰ ਅਲਾਟ ਹੋਇਆ ਹੈ ਉਹ ਵੰਡ ਤੋਂ ਪਹਿਲਾਂ ਕਿਸੇ ਅਮੀਰ ਮੁਸਲਮਾਨ ਦੀ ਮਾਲਕੀ ਸੀ। ਉਸ ਦੀ ਇਕ ਕੰਧ ਵਿੱਚ ਸੇਫ ਹੈ। ਜੇ ਉਹ ਤੋੜਨ ਵਿੱਚ ਮੱਦਦ ਕਰੇ ਤਾਂ ਮਾਲ ਅੱਧੋ ਅੱਧ। ਪੰਜ ਦਿਨਾਂ ਦੀਆਂ ਟੱਕਰਾਂ ਮਾਰਨ ਬਾਦ ਜਦ ਸੇਫ ਟੁੱਟਾ ਤਾਂ ਵਿਚੋਂ ਇਕ ਮਰਿਆ ਚੂਹਾ ਨਸੀਬ ਹੋਇਆ।

ਪਰਕਾਸ਼ ਨੂੰ ਜ਼ਿੰਦਗੀ ਬੇਕਾਰ ਜਾਣ ਦੀ ਪਰੇਸ਼ਾਨੀ ਸਤਾ ਰਹੀ ਸੀ। ਹੁਣ ਹਿੰਦੀ ਵਿਭਾਗ ਦੇ ਇਕ ਮੁੰਡੇ ਵਿਸ਼ਨੂੰ ਨਾਲ ਉਸਦਾ ਨੇੜ ਹੋ ਗਿਆ। ਸਾਬਿਰ ਵੀ ਵਿਸ਼ਨੂੰ ਦੇ ਭਾਈ ਦਾ ਮਿਤਰ ਬਣ ਗਿਆ ਸੀ ਤੇ ਮਹਿਰੌਲੀ ਨਾ ਜਾ ਕੇ ਉਹਨਾਂ ਪਾਸ ਕਸ਼ਮੀਰੀ ਗੇਟ ਕਈ ਵੇਰ ਰਹਿ ਜਾਂਦਾ। ਵਿਸ਼ਨੂੰ ਦਾ ਭਾਈ ਰਾਮ ਪਿਆਰਾ ਹਿੰਦੂ ਰਾਜ ਦਾ ਹਾਮੀ ਸੀ ਤੇ ਸਾਬਿਰ ਪੱਕਾ ਕਮਿਊਨਿਸਟ। ਵਿਚਾਰਾਂ ਦੇ ਤੀਵਰ ਵਿਰੋਧ ਦੇ ਬਾਵਜੂਦ ਦੋਹਾਂ ਨੇ ਇਕ ਦੂਜੇ ਨਾਲ ਰਾਬਤਾ ਕਾਇਮ ਕਰ ਲਿਆ ਸੀ। ਸਮਾਜ ਵਿੱਚ ਇਹ ਸਭ ਚੱਲਦਾ ਹੈ। ਨਿਰੋਲ ਕੱਟੜਪੁਣੇ ਲਈ ਕਿਤੇ ਕੋਈ ਥਾਂ ਨਹੀਂ ਹੁੰਦੀ। ਪਰਕਾਸ਼ ਦਾ ਜ਼ਿਆਦਾ ਸਮਾਂ ਫਿਲਮਾਂ ਵੇਖਕੇ ਵਿਸ਼ਨੂੰ ਨਾਲ ਗੁਜ਼ਰਦਾ। ਇਕ ਦਿਨ ਉਸਦਾ ਪੁਰਾਣਾ ਮਿੱਤਰ ਰਣਦੇਵ ਕਾਰ ਵਿੱਚ ਉਸ ਪਾਸੋਂ ਬਿਨਾਂ ਰੁਕਿਆਂ ਲੰਘ ਗਿਆ। ਵਿਸ਼ਨੂੰ ਦੱਸਦਾ ਹੈ ਕਿ ਜਦੋਂ ਤੇਰੇ ਇਸ ਦੋਸਤ ਦਾ ਵਰਗ ਬਦਲ ਗਿਆ ਹੈ ਤਾਂ ਰਿਸ਼ਤੇ ਵੀ ਬਦਲ ਜਾਂਦੇ ਹਨ। ਉਸ ਪਾਸ ਕਾਰ ਹੈ ਜਦੋਂ ਕਿ ਪਰਕਾਸ਼ ਕੋਲ ਸਾਇਕਲ ਵੀ ਨਹੀਂ। ਵਿਸ਼ਨੂੰ ਦੇ ਕਿਸੇ ਰਿਸ਼ਤੇਦਾਰ ਦੀ ਸਿਫਾਰਿਸ਼ ਤੇ ਪਰਕਾਸ਼ ਕ੍ਰਿਸ਼ਨ ਨਗਰ ਵਿਖੇ ਕਿਰਾਏ ਦੇ ਮਕਾਨ ਵਿੱਚ ਚਲਾ ਗਿਆ। ਦੇਵਿੰਦਰ ਹੁਣ ਕਾਂਗਰਸ ਵਿੱਚ ਸ਼ਾਮਲ ਹੋ ਗਿਆ ਸੀ ਭਾਵੇਂ ਅਜੇ ਉਹ ਇਕਬਾਲ ਨਹੀਂ ਕਰ ਰਿਹਾ ਸੀ। ਇਸ ਲਈ ਜਦੋਂ ਉਹ ਚੰਡੀਗੜ੍ਹੋਂ ਆਉਂਦਾ ਤਾਂ ਸੁਗਾਤਾਂ ਨਾਲ ਲੱਦਿਆ ਆਉਂਦਾ। ਨਰਿੰਦਰ ਪਰਕਾਸ਼ ਦੇ ਕੋਲ ਦੇਵਿੰਦਰ ਨੂੰ ਉਸਦੀ ਜ਼ਿੰਦਗੀ ਰੋਲ ਕੇ ਰੱਖ ਦੇਣ ਵਾਲਾ ਆਖਦੀ ਹੈ। ਤੇ ਇਸੇ ਤਰ੍ਹਾਂ ਅਚਾਨਕ ਮਿਲੀ ਸੁਲੱਖਣੀ ਪਹਿਲਾਂ ਉਸਨੂੰ 'ਲਵੰਡਰ' ਫਿਰ "ਮਹਾਂ ਗਿਆਨੀ" ਤੇ 'ਕਦੇ ਵੀ ਨਾ ਸਮਝਣ ਵਾਲਾ ਕਹਿੰਦੀ ਹੈ।' ਪ੍ਰੀਤਮ ਸਿੰਘ ਪੰਛੀ ਆਪਣੇ ਛੋਟੇ ਛੋਟੇ ਸ਼ਬਦਾਂ ਵਿੱਚ ਵੱਡੇ ਅਰਥ ਉਸਾਰਨ ਦੀ ਸਮਰੱਥਾ ਰੱਖਦਾ ਹੈ। ਇਹੀ ਉਸ ਦੀ ਨਾਵਲੀ ਜੁਗਤ ਦਾ ਕਮਾਲ ਹੈ।

ਹਸਪਤਾਲ ਵਿੱਚ ਦਾਖਲ ਹੋਣ ਸਮੇਂ ਪਰਕਾਸ਼ ਨੂੰ ਇਕ ਖਾਨ ਗਾਜ਼ੀ ਨਾਂ ਦਾ ਮਸਤ ਮੌਲਾ ਮਿਲਦਾ ਹੈ ਜੋ ਸਭ ਦੀ ਸਲਾਮਤੀ ਦੀ ਦੁਆ ਮੰਗਦਾ ਹੈ। ਸਭ ਨੂੰ ਸਿਹਤਯਾਬ ਹੋਣ ਦੀਆਂ ਅਸੀਸਾਂ ਦਿੰਦਾ ਹੈ। ਹਸਪਤਾਲ ਦਾ ਸਟਾਫ ਸਮਝਦਾ ਹੈ ਇਸ ਦੀ ਦੁਆ ਨਾਲ ਮਰੀਜ਼ ਛੇਤੀ ਵੱਲ ਹੋ ਜਾਂਦੇ ਹਨ ਪਰ ਉਸ ਦਾ ਆਪਣਾ ਦੁਖਾਂਤ ਉਸਦੇ ਸ਼ਬਦਾਂ ਵਿੱਚ :

"ਮੈ ਦੇਸ਼ ਵੰਡ ਤੋਂ ਪਹਿਲਾਂ ਦਾ ਖ਼ੁਦਾਈ ਖਿਦਮਤਗਾਰ ਹਾਂ। ਸਰਹੱਦੀ ਗਾਂਧੀ ਦੀ ਅਗਵਾਈ ਹੇਠ ਆਜ਼ਾਦੀ ਦੀ ਲੜਾਈ ਲੜੀ। ਜੇਲ੍ਹਾਂ ਕੱਟੀਆਂ। ਅੰਗਰੇਜ਼ ਸਰਕਾਰ ਦੇ ਜ਼ੁਲਮ ਹੱਸ ਕੇ ਬਰਦਾਸ਼ਤ ਕੀਤੇ। ਮੇਰਾ ਕੋਈ ਘਰ ਘਾਟ ਨਹੀਂ। ਦੇਸ ਵੰਡ ਤੋਂ ਬਾਅਦ ਕਿਸੇ ਤਰ੍ਹਾਂ ਬਚਦਾ ਬਚਾਉਂਦਾ ਹਿਦੁਸਤਾਨ ਪਹੁੰਚ ਗਿਆ ਸਾਂ।"

"ਮੈਂ ਜ਼ਿੰਦਗੀ ਵਿੱਚ ਬਹੁਤ ਜ਼ੋਖਮ ਉਠਾਏ। ਘਰ ਘਾਟ ਬਰਬਾਦ ਕਰ ਲਿਆ। ਪਰ ਮਿਲਿਆ ਕੀ... ਤ੍ਰਿਸਕਾਰ, ਭੁੱਖ ਤੇ ਬੀਮਾਰੀ।"

"ਅਫਸਰਾਂ ਤੇ ਪੁਰਾਣੀ ਜਾਣ-ਪਛਾਣ ਵਾਲੇ ਲੀਡਰਾਂ ਦੇ ਬੂਹੇ ਖੜਕਾਉਣ ਬਾਦ ਵੀ ਮੈਨੂੰ ਰਹਿਣ ਲਈ ਕੋਈ ਟਿਕਾਣਾ ਨਹੀਂ ਮਿਲਿਆ। ਮੇਰੇ ਇਕ ਫੇਫੜੇ ਨੂੰ ਘੁਣ ਲੱਗ ਗਿਆ। ਮੈਂ ਹਸਪਤਾਲ ਵਿੱਚ ਦਾਖਲ ਹੋਇਆ। ਮੇਰਾ ਖ਼ਰਾਬ ਫੇਫੜਾ ਕੱਢ ਦਿੱਤਾ ਗਿਆ। ਹੁਣ ਇਕ ਫੇਫੜੇ ਨਾਲ ਜਿਉਂ ਰਿਹਾ ਹਾਂ।"

"ਹੌਲੀ ਹੌਲੀ ਡਾਕਟਰਾਂ ਤੇ ਨਰਸਾਂ ਨਾਲ ਲਗਾਓ ਏਨਾ ਹੋ ਗਿਆ ਕਿ ਜਦੋਂ ਵੀ ਮੈਂ ਹਸਪਤਾਲ ਤੋਂ ਚਲੇ ਜਾਣ ਦੀ ਖਾਹਿਸ਼ ਦੱਸੀ ਤਾਂ ਉਹਨਾਂ ਨੇ ਮੇਰੀ ਗੱਲ ਨੂੰ ਅਨਸੁਣੀ ਕਰ ਦਿਤਾ। ਹੁਣ ਮੈਂ ਇਸ ਹਸਪਤਾਲ ਦਾ ਇਕ ਅੰਗ ਬਣ ਗਿਆ ਹਾਂ। ਇਹੋ ਮੇਰਾ ਘਰ ਹੈ। ਮਰੀਜ਼ ਮੇਰਾ ਪਰਿਵਾਰ ਹਨ।"[੨੫]

ਦੇਸ਼ ਲਈ ਮਰ ਮਿਟਣ ਵਾਲਿਆਂ ਨੂੰ ਇਸ ਆਜ਼ਾਦੀ ਨੇ ਜਿਵੇਂ ਮਾਯੂਸ ਕੀਤਾ ਸੀ ਤਾਂ ਹੀ ਤੇ ਅਲੀ ਸਰਦਾਰ ਜ਼ਾਫਰੀ ਨੂੰ ਕਹਿਣਾ ਪਿਆ ਸੀ :

"ਯੇਹ ਫਰਸ਼ ਵੋਹ ਹੈ
ਜਹਾਂ ਫਰੰਗੀ ਕੇ ਭੂਤ ਰਾਤ ਦਿਨ ਚਲ ਰਹੇ ਹੈਂ,

ਯੇਹ ਤਖ਼ਤ ਵੋਹ ਹੈ
ਜਿਸ ਕੇ ਪਾਏ ਹਮਾਰੇ ਦਿਲ ਮੇਂ ਗੜੇ ਹੁਏ ਹੈਂ।"

ਆਰਥਿਕ ਆਜ਼ਾਦੀ ਬਿਨਾਂ ਕੋਈ ਵੀ ਸਿਆਸੀ ਆਜ਼ਾਦੀ ਹਮੇਸ਼ਾ ਅਧੂਰੀ ਹੀ ਰਹਿੰਦੀ ਹੈ। ਤੇ ਸਮਾਜਵਾਦੀ ਇਨਕਲਾਬ ਦੀ ਲੋਚਾ ਰੱਖਣ ਵਾਲੇ ਸਮਝਦੇ ਹਨ ਕਿ ਇਸ ਤੋਂ ਬਿਨਾਂ ਇਕ ਅਰਬ ਤੋਂ ਵਧੇਰੀ ਵਸੋਂ ਵਾਲੇ ਲੋਕਾਂ ਦੀ ਕੁੱਲੀ ਗੁੱਲੀ ਤੇ ਜੁੱਲੀ ਦੀ ਸਮੱਸਿਆ ਹੱਲ ਨਹੀਂ ਹੋਣੀ। ਲੇਖਕ ਨੇ ਇਉਂ ਇਨਕਲਾਬੀ ਉਦੇਸ਼ ਦੀ ਪ੍ਰਾਪਤੀ ਪ੍ਰਤੀ ਸੁਹਿਰਦਤਾ ਵਿਖਾਈ ਹੈ।

ਤੇ ਹੁਣ ਜਦੋਂ ਨਰਿੰਦਰ ਆਪਣੀ ਉਮਰ ਦੇ ਆਖ਼ਰੀ ਪੜਾਅ ਤੇ ਪੁੱਜ ਗਈ ਸੀ ਉਸ ਦੀ ਦਿਲਚਸਪੀ ਦਵਿੰਦਰ ਦੀਆਂ ਸੁਗਾਤਾਂ ਵਿੱਚ ਨਹੀਂ ਰਹੀ ਸੀ। ਉਸ ਨੂੰ ਸੁਣਾਕੇ ਉਸ ਕਿਹਾ :

"ਓ ਵੱਡੀਆਂ ਵਿਰਾਸਤਾਂ ਵਾਲਿਆ! ਕਦੇ ਇਸ ਔਰਤ ਦੇ ਮਨ ਨੂੰ ਪੜ੍ਹਿਆ ਹੈ। ਵੱਡੀਆਂ ਵਿਰਾਸਤਾਂ ਲਈ ਵਿਰਦਾ ਏਂ। ਤੇਰਾ ਖ਼ਾਨਦਾਨ ਮੇਰੀ ਜੁੱਤੀ ਤੇ।"[13]

ਇਸੇ ਸਮੇਂ ਨਰਿੰਦਰ ਪਰਕਾਸ਼ ਨੂੰ ਸੁਲੱਖਣੀ ਨਾਲ ਸ਼ਾਦੀ ਕਰਨ ਦੀ ਰਾਇ ਦਿੰਦੀ ਹੈ। ਉਹ ਸਮਝਦੀ ਹੈ ਕਿ ਪਰਕਾਸ਼ ਦੇ ਕੀਤੇ ਪਾਪ ਦਾ ਇਹੋ ਪ੍ਰਾਸ਼ਚਿਤ ਹੋ ਸਕਦਾ ਹੈ। ਲੇਖਕ ਨੇ ਨਰਿੰਦਰ ਦੀ ਮਨੋਦਸ਼ਾ ਦਾ ਸਜੀਵ ਚਿਤਰਣ ਬੜੀ ਕਾਵਿਕ ਭਾਸ਼ਾ ਵਿੱਚ ਕੀਤਾ ਹੈ। ਜਦੋਂ ਉਹ ਆਪਣੇ ਮਖੱਟੂ ਖਾਵੰਦ ਦੀ ਤੁਲਨਾ ਇਕ ਸੁਹਿਰਦ ਇਨਸਾਨ ਸਾਬਿਰ ਨਾਲ ਮਨ ਹੀ ਮਨ ਵਿੱਚ ਕਰਦੀ ਹੈ :

"ਸਾਬਿਰ ਇਸ ਘੜੀ ਉਸ ਦੇ ਕੋਲ ਹੁੰਦਾ ਤਾਂ ਉਹ ਉਸ ਨੂੰ ਕਹਿੰਦੀ—ਮਿੱਤਰਾਂ ਤਾਂ ਇਕ ਨਜ਼ਮ ਸੀ, ਉਹ ਹਮੇਸ਼ਾ ਤੇਰੇ ਨਾਲ ਰਹੇਗੀ, ਪਰ ਉਹ ਇਕ ਨਿਗੁਣੀ ਜਹੀ ਔਰਤ ਹੈ, ਜੋ ਮਰ ਜਾਵੇਗੀ ਤੇ ਹਮੇਸ਼ਾ ਲਈ ਮਰ ਜਾਵੇਗੀ।"[14]

ਪਰਕਾਸ਼ ਨੂੰ ਨਰਿੰਦਰ ਦੀ ਮੌਤ ਨਾਲ ਸੋਲਾਂ ਚਰਚ ਰੋਡ ਦੀ ਮੌਤ ਹੋ ਗਈ ਮਹਿਸੂਸ ਹੁੰਦੀ ਹੈ। ਉਸ ਦੇ ਪਤੀ ਦੇਵਿੰਦਰ ਨੂੰ, ਜਿਸ ਨੂੰ ਉਹ ਫੈਮਿਲੀ ਪੈਨਸ਼ਨ ਲਿਖਾ ਗਈ ਹੈ, ਅਫਸੋਸ ਹੈ ਕਿ ਕੁਝ ਸਾਲ ਹੋਰ ਜਿਊਂਦੀ ਰਹਿ ਜਾਂਦੀ ਤਾਂ ਲੱਖਾਂ ਦੇ ਹੋ ਜਾਂਦੇ।

ਇਉਂ ਅਸੀਂ ਵੇਖਦੇ ਹਾਂ ਕਿ ਇਸ ਨਾਵਲ ਵਿੱਚ ਪ੍ਰੀਤਮ ਸਿੰਘ ਪੰਛੀ ਨੂੰ ਮਨੁੱਖ ਦੀਆਂ ਕਮਜ਼ੋਰੀਆਂ ਅਤੇ ਉਸਦੀ ਵਰਿਆਮਗੀ ਨੂੰ ਬਾਖੂਬੀ ਚਿਤਰਿਆ ਹੈ। ਵਕਤ ਦੇ ਨਾਲ ਮਨੁੱਖੀ ਰਿਸ਼ਤੇ ਵੀ ਬਦਲ ਜਾਂਦੇ ਹਨ। ਕੁਝ ਲੋਕ ਆਪਣੇ ਨਿਜ ਤੋਂ ਉਪਰ ਨਹੀਂ ਉੱਠਦੇ ਅਤੇ ਕੁਝ ਖਾਨ ਗਾਜ਼ੀ ਵਰਗੇ ਸਾਰੀ ਲੋਕਾਈ ਨੂੰ ਆਪਣਾ ਪਰਿਵਾਰ ਮੰਨ ਲੈਂਦੇ ਹਨ। ਵਿਆਹ ਵਰਗੀਆਂ ਸਮਾਜਿਕ ਸੰਸਥਾਵਾਂ ਦੇ ਸੰਬੰਧ ਵਿੱਚ ਉਹਨਾਂ ਦੀ ਸਾਰਥਿਕਤਾ ਨੂੰ ਲੈਕੇ ਵੀ ਪ੍ਰਸ਼ਨ ਉੱਠਦੇ ਹਨ। ਜਿਸਮਾਂ ਤੋਂ ਪਾਰ ਵੇਖ ਸਕਣ ਦੀ ਬਾਰੀਕੀ ਜਿੰਨੀਆਂ ਕੁ ਨਜ਼ਰਾਂ ਦਾ ਨਸੀਬਾਂ ਬਣਦੀ ਹੈ।

ਕਮਿਊਨਿਸਟ ਅੰਦੋਲਨ ਦੁਨੀਆਂ ਵਿੱਚ ਚੱਲਿਆ ਹੁਣ ਤੱਕ ਦਾ ਸਭ ਤੋਂ ਵੱਡਾ ਸਿਆਸੀ ਅੰਦੋਲਨ ਹੋ ਨਿਬੜਿਆ ਹੈ। ਕੁਝ ਲੋਕ ਇਸਨੂੰ ਭੈਭੀਤ ਨਜ਼ਰਾਂ ਨਾਲ ਵੇਖਦੇ ਹਨ ਅਤੇ ਕੁਝ ਇਸ ਤੇ ਆਸ਼ਾ ਭਰੀ ਟਿਕਟਿਕੀ ਲਾਈ ਬੈਠੇ ਹਨ। ਅਤਿ ਜ਼ਹੀਨ ਦਿਮਾਗ ਵੀ ਇਸਦੀ ਪਕੜ ਵਿੱਚ ਆਏ ਅਤੇ ਕੁਝ ਲੰਪਟ ਕਿਸਮ ਦੇ ਲੋਕ ਵੀ। ਅਜੋਕਾ ਬੁੱਧੀਜੀਵੀ ਇਸ ਅੰਦੋਲਨ ਦੀ ਚੀਰ-ਫਾੜ ਪਹਿਲਾਂ ਤੋਂ ਵੱਧ ਬੁੱਧ ਬਿਬੇਕ ਨਾਲ ਕਰ ਰਿਹਾ ਹੈ। ਕੁਝ ਵਿਅਕਤੀਆਂ ਦੀ ਕਮਜ਼ੋਰੀ ਸਮੁੱਚੇ ਅੰਦੋਲਨ ਦੀ ਕਮਜ਼ੋਰੀ ਕਦਾਚਿਤ ਨਹੀਂ ਬਣਦੀ। ਪੰਜਾਬੀ ਵਿੱਚ ਖੱਬੀ ਲਹਿਰ ਬਾਰੇ ਲਿਖੇ ਨਾਵਲਾਂ ਵਿੱਚ ਨਿਸਚੇ ਹੀ ਇਸ ਨਾਵਲ ਦਾ ਸ਼ੁਮਾਰ ਵੀ ਕੀਤਾ ਜਾ ਸਕਦਾ ਹੈ।

ਆਸ ਕਰਦੇ ਹਾਂ ਕਿ ਇਸੇ ਲੜੀ ਵਿੱਚ ਪੰਛੀ ਜੀ ਆਪਣੀ ਰਹਿੰਦੀ ਬਾਤ ਵੀ ਪੰਜਾਬੀ ਪਾਠਕਾਂ ਨੂੰ ਜ਼ਰੂਰ ਸੁਣਾਉਣਗੇ।

*ਕਰੀਵਾਲਾ (ਸਿਰਸਾ)-੧੨੫੦੭੫*

*੬.੮.੨੦੦੪*

## ਫੁੱਟ ਨੋਟ

੧. ਪਹਿਲ ੭੭ ਜਬਲਪੁਰ (ਹਿੰਦੀ ਤ੍ਰੈਮਾਸਿਕ) ਸਫਾ ੬੯
੨. ਸੋਲਾਂ ਚਰਚ ਰੋਡ—ਪ੍ਰੀਤਮ ਸਿੰਘ ਪੰਛੀ—੨੦੦੨ ਸਫਰ ਪ੍ਰਕਾਸ਼ਨ ਸਾਹਿਬਾਬਾਦ (ਯੂ.ਪੀ.) ਸਫਾ ੧੪
੩. ਉਹੀ ਸਫਾ ੧੬,
੪. ਉਹੀ ਸਫਾ ੧੮,
੫. ਉਹੀ ਸਫਾ ੨੨,
੬. ਉਹੀ ਸਫਾ ੨੩,
੭. ਉਹੀ ਸਫਾ ੨੬,
੮. ਉਹੀ ਸਫਾ ੯,
੯. ਉਹੀ ਸਫਾ ੩੧,
੧੦. ਉਹੀ ਸਫਾ ੫੧-੫੨,
੧੧. ਉਹੀ ਸਫਾ ੮੦,
੧੨. ਉਹੀ ਸਫਾ ੯੨-੯੩,
੧੩. ਉਹੀ ਸਫਾ ੯੪,
੧੪. ਉਹੀ ਸਫਾ ੯੫

# ਯੂ.ਕੇ ਵਿੱਚ ਪ੍ਰੋ: ਤਾਰਾ ਸਿੰਘ ਅਨਜਾਣ ਦਾ ਸਨਮਾਨ

ਕੁਵੈਂਟਰੀ (ਯੂ.ਕੇ.) ਸੰਤ ਤਾਰਾ ਸਿੰਘ ਅਨਜਾਣ, ਆਨਰੇਰੀ ਐਡੀਟਰ ਸਪਤਾਹਿਕ 'ਸਤਿਜੁਗ' ਪਿਛਲੇ ਦਿਨੀਂ ਵਲੈਤ ਪਧਾਰੇ। ਆਪ ਆਪਣੇ ਲੜਕੇ ਸ. ਅਜੀਤ ਸਿੰਘ ਸੱਗੂ ਅਤੇ ਉਸਦੇ ਪਰੀਵਾਰ ਨੂੰ ਆਪਣੀ ਧਰਮ ਪਤਨੀ ਸ੍ਰੀਮਤੀ ਜਸਪਾਲ ਕੌਰ ਸਮੇਤ ਮਿਲਣ ਆਏ ਸਨ। ਆਪ ਜੀ ਦਾ ਯੂ.ਕੇ. ਵਿੱਚ ਕਈ ਜਗ੍ਹਾ ਸਵਾਗਤ ਕੀਤਾ ਗਿਆ ਅਤੇ ਇਸੇ ਹੀ ਸੰਦਰਭ ਵਿੱਚ ਆਪ ਜੀ ਨੂੰ 'ਇੰਟਰਫੇਥ ਗਰੁੱਪ' ਅਤੇ ਸਾਹਿਤ ਪ੍ਰੇਮੀਆਂ ਵਲੋਂ ਸਨਮਾਨਿਤ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ। ਇਹ ਸਾਰਾ ਪ੍ਰੋਗਰਾਮ ਸੰਤ ਵਾਸਦੇਵ ਸਿੰਘ ਜੀ ਭੰਮਰਾ, ਜੋ ਕਿ ਇੰਟਰਫੇਥ ਗਰੁੱਪ ਦੇ ਸੰਚਾਲਕ ਅਤੇ ਸਰਪਰੱਸਤ ਹਨ ਅਤੇ ਪਿਛੇ ਜਿਹੇ ਆਪ ਜੀ ਨੂੰ Ambassador for Peace ਦੇ ਅਵਾਰਡ ਨਾਲ ਸਨਮਾਨਿਆ ਗਿਆ ਸੀ, ਦੀ ਦੇਖ ਰੇਖ ਵਿੱਚ ਹੋਇਆ। ਆਪ ਜੀ ਦੇ ਨਾਲ ਆਪ ਦੇ ਸਾਥੀ ਸ. ਜੋਗਿੰਦਰ ਸਿੰਘ ਭੰਮਰਾ ਸਨ ਜੋ ਇੰਟਰਫੇਥ ਗਰੁੱਪ ਅਤੇ ਰਾਮਗੜ੍ਹੀਆ ਸਭਾ ਵੁਲਵਰਹੈਂਪਟਨ ਦੇ ਮੈਂਬਰ ਅਤੇ Ambassador for Peace ਹਨ।

ਇਹ ਪ੍ਰੋਗਰਾਮ ਬਰਿਕਲਿਨ ਕਮਿਊਨਿਸਟ ਸੈਂਟਰ ਵੁਲਵਰਹੈਂਪਟਨ ਵਿਖੇ ਹੋਇਆ ਜਿਸ ਵਿੱਚ ਉੱਘੇ ਸਾਹਿਤਕ ਅਤੇ ਕਵੀ ਸਜਣ ਹੁੰਮਹੁਮਾ ਕੇ ਪਹੁੰਚੇ।

ਹਾਰਾਂ ਦੇ ਨਾਲ ਸੰਤ ਤਾਰਾ ਸਿੰਘ ਜੀ ਦਾ ਸਵਾਗਤ ਕੀਤਾ ਗਿਆ। ਸੰਤ ਵਾਸਦੇਵ ਸਿੰਘ ਭੰਮਰਾ ਨੇ ਜੀ ਆਇਆਂ ਆਖਿਆ ਅਤੇ ਅਨਜਾਣ ਜੀ ਬਾਰੇ ਸਰੋਤਿਆਂ ਨੂੰ ਹਰ ਪਹਿਲੂ ਬਾਰੇ ਜਾਣਕਾਰੀ ਦਿਤੀ ਜਿਵੇਂ ਕਿ ਉਹ ਪਰੋਫੈਸਰ ਹੁੰਦਿਆਂ ਨਾਲ-ਨਾਲ ਸਤਿਜੁਗ ਦੀ ਐਡੀਟਰੀ ਦੀ ਨਿਸ਼ਕਾਮ ਸੇਵਾ ਨਿਭਾਉਂਦੇ ਹਨ। ਉਹ ਉੱਤਮ ਸਾਹਿਤ ਦੀ ਰਚਨਾ ਕਰਨੋਂ ਭੀ ਨਹੀਂ ਥਕਦੇ। ਆਪ ਜੀ ਨੇ ਦਰਜਨਾਂ ਕਿਤਾਬਾਂ ਲਿਖੀਆਂ ਅਤੇ ਅਨੇਕਾਂ ਸੰਪਾਦਿਤ ਕੀਤੀਆਂ ਹਨ। ਆਪ ਜੀ ਦੀਆਂ ਕਿਤਾਬਾਂ, ਸਕੂਲਾਂ ਵਿੱਚ ਪੜ੍ਹਾਈਆਂ ਜਾਂਦੀਆਂ ਹਨ। ਕੋਰਸਾਂ ਵਿੱਚ ਲੱਗੀਆਂ ਹੋਈਆਂ ਹਨ।

ਸਟੇਜ ਦੀ ਕਾਰਵਾਈ ਸੰਭਾਲਦਿਆ ਸ. ਹਰਜਿੰਦਰ ਸਿੰਘ ਕੰਵਲ ਨੇ ਸਭ ਤੋਂ ਪਹਿਲਾਂ ਇੰਟਰਫੇਥ ਦੇ ਚੇਅਰਮੈਨ ਸ੍ਰੀ ਸਹਿਦੇਵ ਬਿਸਮਿਲ ਐਮ.ਬੀ.ਈ. (MBE) ਜੀ ਨੂੰ ਸਟੇਜ ਤੇ ਆਉਣ ਦਾ ਨਿਮੰਤਰਣ ਦਿੱਤਾ। ਆਪ ਜੀ ਨੇ ਅੰਗਰੇਜ਼ੀ ਵਿੱਚ ਬੋਲਦਿਆਂ ਬਹੁਤ ਹੀ ਸੋਹਣੇ ਢੰਗ ਨਾਲ ਅਨਜਾਣ ਜੀ ਦਾ ਉੱਘਾ ਸੁਆਗਤ ਕੀਤਾ ਅਤੇ ਸ਼ਹਿਰ ਵਿੱਚ ਹੋ ਰਹੇ ਇੰਟਰਫੇਥ ਵਲੋਂ ਸਾਰੇ ਵਰਗ ਦੀਆਂ ਸਭਾ ਸੁਸਾਇਟੀਆਂ ਦਾ ਆਪਸ ਵਿੱਚ ਮੇਲ ਜੋਲ ਕਰਨ ਦੇ ਸਾਧਨ ਅਤੇ ਉਪਰਾਲਿਆਂ ਦਾ ਜ਼ਿਕਰ ਕੀਤਾ। ਇਨ੍ਹਾਂ ਦੇ ਨਾਲ ਇੰਟਰਫੇਥ ਦੇ ਵਾਇਸ ਚੇਅਰਮੈਨ ਸ੍ਰੀ ਦੇਵਿੰਦਰ ਕਲਹਨ ਭੀ ਆਏ ਹੋਏ ਸਨ।

ਵੁਲਵਰਹੈਂਪਟਨ ਉਰਦੂ ਲਿਟਰੇਰੀ ਸੁਸਾਇਟੀ ਦੇ ਸਕੱਤਰ ਸ੍ਰੀ ਮਿਰਜ਼ਾ ਅਕਰਮ ਬੇਗ ਉਰਦੂ ਦੀ ਸ਼ਾਇਰੀ ਅਤੇ ਸ. ਸੋਹਨ ਸਿੰਘ ਅਨਪੜ੍ਹ ਨੇ ਪੰਜਾਬੀ ਕਵਿਤਾ ਸੁਣਾ ਕੇ ਸਰੋਤਿਆਂ ਤੋਂ ਵਾਹ ਵਾਹ ਲਈ। ਰਾਮਗੜ੍ਹੀਆ ਸਭਾ ਦੇ ਖਜ਼ਾਨਚੀ ਸ੍ਰੀ ਗੁਰਨਾਮ ਸਿੰਘ ਭੋਗਲ ਨੇ ਅਨਜਾਣ ਜੀ ਨੂੰ ਬੜੇ ਸੋਹਣੇ ਸ਼ਬਦਾਂ ਵਿੱਚ ਜੀ ਆਇਆਂ ਆਖਿਆ। ਕਵੈਂਟਰੀ ਤੋਂ ਆਏ ਗਿਆਨੀ ਤੇਜਾ ਸਿੰਘ ਜੀ ਨੇ ਆਪਣੇ ਬਜ਼ੁਰਗਾਨਾ ਢੰਗ ਵਿੱਚ ਬੜੇ ਹੀ ਢੁੱਕਵੇਂ ਸ਼ਬਦਾਂ ਨਾਲ ਉਹਨਾਂ ਨੂੰ ਨਜ਼ਰਾਨਾ ਪੇਸ਼ ਕੀਤਾ। ਬਰਮਿੰਘਮ ਤੋਂ ਨਾਮਧਾਰੀ ਸੰਗਤ ਦੇ ਸੰਤ ਬਲਵੰਤ ਸਿੰਘ ਜੀ ਰੂਪਰਾਏ, ਸੰਤ ਸੁਰਜਨ ਸਿੰਘ ਜੀ ਸੀਤਾ, ਸੰਤ ਪ੍ਰੀਤਮ ਸਿੰਘ ਬਿਲੀ ਵਾਲੇ ਆਏ ਸਨ। ਸੰਤ ਸੁਰਜੀਤ ਸਿੰਘ ਜੀ ਸੁਰਧਰ, ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਨੇ ਢੁੱਕਵੇਂ ਸ਼ਬਦਾਂ ਨਾਲ ਅਨਜਾਣ ਜੀ ਦਾ ਸੁਆਗਤ ਕੀਤਾ।

ਸੰਤ ਸੁਰਜਨ ਸਿੰਘ ਜੀ ਰਾਮਗੜ੍ਹੀਆ ਗੁਰਦਵਾਰਾ ਸਮਾਲ ਹੀਥ ਦੇ ਸਕੱਤਰ ਹਨ। ਆਪ ਜੀ ਨੇ ਗੁਰਬਾਣੀ ਵਿਚੋਂ ਪ੍ਰਮਾਣ ਦੇਕੇ ਸਰੋਤਿਆਂ ਨੂੰ ਆਪਣੀ ਯਾਦਸ਼ਕਤੀ ਦੁਆਰਾ ਚਕ੍ਰਿਤ ਕੀਤਾ।

ਕੰਵਲ ਜੀ ਨੇ ਇਕ ਕਵਿਤਾ ਪੜ੍ਹੀ ਜੋ ਕਿ ਕੁਝ ਇਸ ਤਰ੍ਹਾਂ ਸੀ :-

'ਅਨਜਾਣ' ਰਾਹਾਂ ਦੀ ਪਛਾਣ ਕਰੌਣ ਵਾਲਾ,
'ਤਾਰਾ', ਇਹ ਧਰੂ 'ਤਾਰਾ' ਹੈ,
ਕਲਯੁਗ ਵਿੱਚ 'ਸਤਿਜੁਗ' ਵਰਤਾਉਣ ਵਾਲਾ,
ਇਹ ਅਣਥੱਕ ਭੰਡਾਰਾ ਹੈ,
ਸਤਿਗੁਰੂ ਦੀਆਂ ਖੁਸ਼ੀਆਂ ਹੈਨ ਜਿਸਤੇ,
ਲਿਖਾਰੀਆਂ ਦੇ ਚਾਅ ਅਤੇ

ਪਾਠਕਾਂ ਦੀ ਪਿਆਸ ਬੁਝਾਉਣ ਵਾਲਾ,
ਇਹ ਸ਼ਾਇਰ, ਲਿਖਾਰੀ, ਪ੍ਰੋਫੈਸਰ ਵੀ ਹੈ ਅਤੇ
'ਸਤਿਜੁਗ' ਦਾ ਅਜ਼ੀਮ ਐਡੀਟਰ—ਜੋ ਸਭ ਨੂੰ ਪਿਆਰਾ ਹੈ।
ਇਹ ਕਹਿਣ ਨੂੰ ਹੈ ਅਨਜਾਣ, ਪਰ ਹੈ.ਪਛਾਣ ਇਸਨੂੰ ਸਭ ਦੀ।
ਤਾਂ ਹੀ ਤਾਂ ਇਸਦੀ ਨਿਮਰਤਾਈ ਹੈ ਇਸਨੂੰ ਬਹੁਤ ਫਬਦੀ।
ਇਸ ਦੀਆਂ ਕਲਮਾਂ ਵਿੱਚ ਹੈ ਜਾਨ
ਤਲਵਾਰ ਦੀ ਧਾਰ ਨਾਲੋਂ ਵੱਧ ਦੀ,
ਸਾਹਿਤਕਾਰਾਂ ਦੀ ਬਜ਼ਮ ਵਿੱਚ ਇਹੋ ਜਹੀ ਤਾਸੀਰ
ਘੱਟ ਵੱਧ ਹੀ ਹੈ ਲੱਭਦੀ।
'ਕੰਵਲ' ਕਰਦਾ ਹੈ ਅਰਦਾਸ ਮਿਲ ਕੇ ਸਭ ਸਾਥੀਆਂ ਨਾਲ,
ਮਿਹਰ ਰਹੇ 'ਅਨਜਾਣ' ਤੇ ਗੁਰੂ ਜਗਜੀਤ ਪ੍ਰਭੂ ਦੀ।

ਆਖਿਰ ਵਿੱਚ ਇਟਰਫੇਥ ਗਰੁੱਪ ਜੋ ਕਿ ਆਪਣੀ ੩੦ਵੀਂ ਵਰ੍ਹੇਗੰਢ ੨੭ ਸਤੰਬਰ ੨੦੦੪ ਨੂੰ ਮਨਾ ਰਿਹਾ ਹੈ, ਦੇ ਚੇਅਰਮੈਨ ਸ੍ਰੀ ਸਹਿਦੇਵ ਬਿਸਮਿਲ ਜੀ ਨੇ ਸੰਤ ਤਾਰਾ ਸਿੰਘ ਜੀ ਨੂੰ ਇਕ ਮੋਮੈਂਟੋ ਪੇਸ਼ ਕੀਤਾ ਜਿਸ ਤੇ ਲਿਖਿਆ ਸੀ :

**APPRECIATION**

We, the members of the WIFG feel privileged to WELCOME

Sri Sant Tara Singh Anjaan

Honorary Editor of "Satjug" Punjabi Weekly, published from New Delhi—India.

Mr. Anjaan has served not only the Punjabi Language and literature but also the society in India in a variety of roles as editor, author, social worker and promotor of love, peace and harmony among different faith communities. He has made a huge contribution to ensuring community cohesion remains a focus for his colleagues.

His sterling work in this area is something that we are honoured to acknowledge and recognise.

Presented by
Wolverhampton Inter Faith Group
At Wolverhampton-U.K. on Saturday 12th June 2004.

. ਸਾਹਿਤ ਪ੍ਰੇਮੀਆਂ ਵਲੋਂ ਇਕੱਤ੍ਰਿਤ ਕੀਤੀ ਕੁਝ ਮਾਇਆ ਅਤੇ ਕੁਝ ਲੈਸਟਰ ਦੀ ਸਾਧਸੰਗਤ ਵਲੋਂ ਭੇਜੀ ਮਾਇਆ ਜੋ ਸੰਤ ਗੁਲਜ਼ਾਰਾ ਸਿੰਘ ਚਾਨਾ ਰਾਹੀਂ ਪਹੁੰਚੀ ਸੀ ਉਸ ਨੂੰ ਨਾਮਧਾਰੀ ਸੰਗਤ ਬਰਮਿੰਘਮ ਦੇ ਮੋਢੀ ਪਰਧਾਨ ਅਤੇ 'ਭੀਸ਼ਮ ਪਿਤਾਮਾ' ਸੰਤ ਏਕਮ ਸਿੰਘ ਸੌਂਦ ਦੇ ਫਰਜ਼ੰਦ ਸੰਤ ਰਘਬੀਰ ਸਿੰਘ ਸੌਂਦ, ਸੰਤ ਵਾਸਦੇਵ ਸਿੰਘ ਡੰਮਰਾ ਅਤੇ ਸੰਤ ਸੁਰਜੀਤ ਸਿੰਘ ਸੁਰਧਰ ਨੇ ਅਨਜਾਣ ਜੀ ਨੂੰ ਪ੍ਰੇਮ ਸਹਿਤ ਭੇਟ ਕੀਤੀ। ਅਨਜਾਣ ਜੀ ਦੇ ਘਰੋਂ ਆਏ ਬੀਬੀ ਜਸਪਾਲ ਜੀ ਨੂੰ ਬੀਬੀ ਚਰਨ ਕੌਰ ਡੰਮਰਾ ਜੀ ਨੇ ਹਾਰ ਪਾ ਕੇ ਸਰੋਪਾ ਦਿੱਤਾ।

ਇਹ ਸਾਰੇ ਸਰੋਪੇ ਪ੍ਰਵਾਨ ਕਰਨ ਉਪਰੰਤ ਅਨਜਾਣ ਜੀ ਨੇ ਆਏ ਸਰੋਤਿਆਂ ਦਾ ਧੰਨਵਾਦ ਕਰਦਿਆਂ ਇਹੋ ਜਹੇ ਨਿਮਰਤਾ ਭਰੇ ਸ਼ਬਦ ਕਹੇ ਜੋ ਕਿ ਇਨ੍ਹਾਂ ਦੇ ਵਿਅਕਤਿਤਵ ਨੂੰ ਚਾਰ ਚੰਨ ਲਾਉਂਦੇ ਹਨ।

ਆਪ ਜੀ ਨਿਹਾਇਤ ਹੀ ਮਿਲਣਸਾਰ ਅਤੇ ਹਰਮਨ ਪਿਆਰੇ ਸਜਣ ਹਨ। ਸਾਰਿਆਂ ਨੇ ਆਪ ਜੀ ਦੇ ਸ਼ੁਭ ਵਿਚਾਰਾਂ ਦੀ ਬਹੁਤ ਹੀ ਸਲਾਹਣਾ ਕੀਤੀ।

ਆਖਿਰ ਵਿੱਚ ਸਭ ਨੂੰ ਪ੍ਰੀਤੀ ਭੋਜਨ ਛਕਾਇਆ ਗਿਆ ਅਤੇ ਚਾਰ ਵਜੇ ਪ੍ਰੋਗਰਾਮ ਸਮਾਪਤ ਹੋਇਆ।

ਇਸ ਪ੍ਰੋਗਰਾਮ ਦੀ ਰਿਪੋਰਟ ਕਈ ਪੰਜਾਬੀ ਅਤੇ ਅੰਗਰੇਜ਼ੀ ਦੇ ਅਖਬਾਰਾਂ ਵਿਚ ਵੀ ਛਪੀ।

*—ਰਿਪੋਰਟਰ : ਹਰਜਿੰਦਰ ਸਿੰਘ ਕੰਵਲ,*
*ਯੂ.ਕੇ.*

# ਖ਼ਬਰਨਾਮਾ

"ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਛਤਰ ਛਾਇਆ ਹੇਠ

## ਰਾਏਕੋਟ ਦੇ ਸ਼ਹੀਦਾਂ ਨਮਿਤ ਮੇਲਾ

ਸ੍ਰੀ ਭੈਣੀ ਸਾਹਿਬ, ੮ ਅਗਸਤ ਐਤਵਾਰ ਨੂੰ ਦੇਸ਼ ਦੀ ਆਜ਼ਾਦੀ ਲਈ ੫ ਅਗਸਤ, ੧੮੭੧ ਨੂੰ ਰਾਏਕੋਟ (ਪੰਜਾਬ) ਵਿੱਚ ਸ਼ਹੀਦ ਹੋਏ ਤਿੰਨ ਨਾਮਧਾਰੀ ਸਿੱਖਾਂ—ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ, ਸੰਤ ਗੁਰਮੁਖ ਸਿੰਘ ਨਮਿਤ ਮੇਲਾ ਅਤੇ ਸ਼ਰਧਾਂਜ਼ਲੀ ਸਮਾਰੋਹ ਕੀਤਾ ਗਿਆ।

ਮੇਲੇ ਦਾ ਆਰੰਭ ਜਥੇਦਾਰ ਪ੍ਰੀਤਮ ਸਿੰਘ ਬਰਨਾਲਾ ਦੇ ਹੱਲੇ ਦੇ ਦੀਵਾਨ ਨਾਲ ਹੋਇਆ। ਉਸਨੇ ਸ਼ਹੀਦਾਂ ਦੀਆਂ ਗਾਥਾਵਾਂ ਸੁਣਾਕੇ ਸਾਧ ਸੰਗਤ ਦੇ ਮਨਾਂ ਵਿੱਚ ਉਹਨਾਂ ਪ੍ਰਤੀ ਸ਼ਰਧਾ, ਸਤਿਕਾਰ ਦਾ ਸੰਚਾਰ ਕੀਤਾ।

ਉਹਨਾਂ ਤੋਂ ਬਾਅਦ ਸ਼ਰਧਾਂਜ਼ਲੀ ਸਮਾਰੋਹ ਦੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੰਭਾਲਦਿਆਂ ਸੰਤ ਦਲੀਪ ਸਿੰਘ ਨਾਮਧਾਰੀ ਸਕੱਤਰ ਨਾਮਧਾਰੀ ਦਰਬਾਰ ਨੇ ਇਤਿਹਾਸਕ ਪਿਛੋਕੜ ਪੇਸ਼ ਕੀਤਾ।

ਕ੍ਰਿਪਾਲ ਸਿੰਘ, ਚੇਅਰਮੈਨ ਕਿਸਾਨ ਸੈੱਲ ਲੁਧਿਆਣਾ ਨੇ ਸ਼ਹੀਦਾਂ ਦੇ ਇਸ ਮੇਲੇ ਵਿੱਚ ਆਉਣ ਵਿੱਚ ਆਪਣੇ ਧੰਨ ਭਾਗ ਸਮਝੇ। ਸਰਦਾਰ ਗੁਰਬਚਨ ਸਿੰਘ ਧੀਮਾਨ, ਨਕੋਦਰ ਨੇ ਸਦਾ ਸ਼ਹੀਦਾਂ ਨੂੰ ਯਾਦ ਰੱਖਣ ਬਾਰੇ ਕਿਹਾ।

ਪ੍ਰਿੰਸੀਪਲ ਪ੍ਰਿਤਪਾਲ ਸਿੰਘ ਨੇ ਆਖਿਆ ਕਿ ਤੱਥਾਂ ਤੇ ਅਧਾਰਤ ਠੀਕ ਨਿਰਨੇ ਕੱਢਣ ਵੱਲ ਧਿਆਨ ਦਿੱਤਾ ਜਾਵੇ। ਨਾਮਿਲਵਰਤਣ ਅਤੇ ਅਹਿੰਸਾ ਦੇ ਮੋਢੀ ਸਤਿਗੁਰੂ ਰਾਮ ਸਿੰਘ ਸਨ, ਨਾ ਕਿ ਮਹਾਤਮਾ ਗਾਂਧੀ। ਸਾਡਾ ਇਤਿਹਾਸ ਸਹੀ ਉਜਾਗਰ ਨਾ ਹੋਣ ਦਾ ਇਕੋ ਕਾਰਨ ਲਗਦਾ ਹੈ ਕਿ ਅਸੀਂ ਕੁਰਬਾਨੀ ਕੱਢ ਕੇ ਦਿੱਤੀ ਹੈ। ਸਾਨੂੰ ਇਸਦਾ ਪ੍ਰਚਾਰ ਗੱਜ ਕੇ ਕਰਨਾ ਚਾਹੀਦਾ ਹੈ।

ਕਰਨਲ ਹਰਚਰਨ ਸਿੰਘ ਚੀਮਾ ਨੇ ਕਿਹਾ ਗੁਰੂ ਰਾਮ ਸਿੰਘ ਨੇ ਆਜ਼ਾਦੀ ਦਾ ਬੀਜ ਤਿਆਰ ਕੀਤਾ ਜੋ ਬਾਅਦ ਵਿੱਚ ਦੇਸ਼ ਭਗਤਾਂ ਵਰਤਿਆ। ਉਹਨਾਂ ਦੇ ਵਿਚਾਰ ਪਰਗਟ ਕਰਨ ਤੋਂ ਬਾਅਦ ਬੀਬੀ ਸੁਰਿੰਦਰ ਸੀਮ ਨੇ, ਇਹ ਗੀਤ ਗਾਉਂਦਿਆਂ ਰੰਗ ਬੰਨ੍ਹ ਦਿੱਤਾ :

"ਹੱਥਾਂ ਨੂੰ ਹੱਥਕੜੀਆਂ ਲੱਗੀਆਂ
ਪੈਰਾਂ ਵਿੱਚ ਜ਼ੰਜੀਰਾਂ ਨੇ।
ਕਿਨੇ ਸੁਹਣੇ ਜ਼ੇਵਰ ਪਹਿਨੇ
ਇਹਨਾਂ ਕੂਕੇ ਵੀਰਾਂ ਨੇ।"

ਜਸਵਿੰਦਰ ਸਿੰਘ ਰਿਸਰਚ ਸਕਾਲਰ ਨੇ ਆਪਣੇ ਵਿਚਾਰਾਂ ਨੂੰ ਕੇਂਦਰਿਤ ਕਰਦਿਆਂ ਆਖਿਆ, ਕਿ ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਬੁੱਚੜਖਾਨਿਆਂ ਉੱਤੇ ਹਮਲਿਆਂ ਕਾਰਨ ਨਹੀਂ ਸਨ ਸਗੋਂ ਬੁੱਚੜਖਾਨੇ ਖੋਲ੍ਹਣ ਦੀ ਅੰਗਰੇਜ਼ ਸਰਕਾਰ ਦੀ ਨੀਤੀ ਦੇ ਕਾਰਨ ਸਨ। ਬੁੱਚੜਖਾਨੇ ਖੋਲਣਾ ਵੀ ਧਾਰਮਿਕ ਵਿਚਾਰਧਾਰਾ ਦਾ ਪ੍ਰਤੀਕ ਨਹੀਂ ਸੀ ਸਗੋਂ ਇਸ ਦਾ ਕਾਰਨ, ਮੁਸਲਮਾਨਾਂ ਦਾ ਅੰਗਰੇਜ਼ ਸਰਕਾਰ ਪ੍ਰਤੀ, ਹਿੰਦੂ-ਸਿੱਖਾਂ ਤੋਂ ਹਾਕਮਾਂ ਦਾ ਵੱਧ ਵਫ਼ਾਦਾਰ ਹੋਣ ਕਾਰਨ ਹਾਨਮਾਂ ਦਾ ਦੋਹਾਂ ਨੂੰ ਪਾੜਨਾ ਸੀ। ਸ਼ਹੀਦਾਂ ਨੇ ਬਰਤਾਨਵੀ ਹਾਕਮ ਵਿਰੁੱਧ ਜਜ਼ਬਾ ਪੈਦਾ ਕਰਨ ਲਈ ਫ਼ਾਂਸੀ ਦੇ ਰੱਸਿਆਂ ਨੂੰ ਚੁੰਮਿਆ।

ਇੱਕ ਹੋਰ ਕਵਿਤਰੀ ਬੀਬੀ ਬਲਵਿੰਦਰ ਸਰਘੀ ਨੇ ਇਹ ਕਹਿੰਦੀਆਂ ਨਾਮਧਾਰੀ ਦਰਬਾਰ ਪ੍ਰਤੀ ਭਾਵਨਾ ਪਰਗਟ ਕੀਤੀ :-

"ਮਨ ਨੂੰ ਮਿਲਦੀ ਸ਼ਾਂਤੀ, ਰੂਹ ਨੂੰ ਮਿਲੇ ਕਰਾਰ
ਇਕ ਰੂਹਾਨੀ ਸੋਮਾਂ ਹੈ, ਨਾਮਧਾਰੀ ਦਰਬਾਰ।"

ਕਵੀ ਸਰਦਾਰ ਪੰਛੀ ਨੇ :-

ਰੱਖ ਕੇ ਜਾਨ ਹਥੇਲੀ ਪਰ, ਕੂਕੇ ਸਰਦਾਰ ਚੱਲੇ।

ਕਵਿਤਾ ਰਾਹੀਂ ਸਰੋਤਿਆਂ ਨੂੰ ਪ੍ਰਭਾਵਿਤ ਕੀਤਾ। ਸਾਬਕਾ ਕੌਂਸਲਰ, ਲੁਧਿਆਣਾ ਸਰਦਾਰ ਜਗਦੇਵ ਸਿੰਘ ਨੇ ਕੁਰਬਾਨੀਆਂ ਦੇਣ ਵਾਲੇ ਕੂਕਿਆਂ ਪ੍ਰਤੀ ਸ਼ਰਧਾ ਪਰਗਟ ਕੀਤੀ। ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਨਕੋਦਰ ਦੇ ਸਕੱਤਰ ਸ. ਹਰਭਜਨ ਸਿੰਘ ਕਲਸੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਤੋਂ ਸਤਿਗੁਰੂ ਜਗਜੀਤ ਸਿੰਘ ਤੱਕ ਦੀ ਚਰਨ ਛੂਹ ਪ੍ਰਾਪਤ ਕਰਨ ਵਾਲੀ ਧਰਤੀ ਨੂੰ ਨਮਸਕਾਰ ਕਰਕੇ ਮੈਂ ਆਪਣੇ ਆਪ ਨੂੰ ਵੱਡੇ ਭਾਗਾਂ ਵਾਲਾ ਸਮਝਦਾ ਹਾਂ। ਨਾਮਧਾਰੀ ਲਹਿਰ ਸੰਪੂਰਨ ਲਹਿਰ ਹੈ, ਨਾਮਧਾਰੀ ਪੰਥ, ਸੰਪੂਰਨ ਪੰਥ ਹੈ। ਇਸ ਧਰਤੀ ਤੋਂ ਨਿਕਲੀ ਕਿਰਨ ਨੇ ਸੁੱਤੀ ਅਟਕ ਨੂੰ ਜਗਾਇਆ, ਪਰ ਅਸੀਂ ਆਪਣੇ ਸ਼ਾਨਾਂ ਮੱਤੇ ਇਤਿਹਾਸ ਬਾਰੇ, ਜ਼ਮਾਨੇ ਨੂੰ ਦੱਸ ਨਹੀਂ ਸਕੇ। ਮੈਂ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਖ਼ੈਰ ਮੰਗਦਾ ਹਾਂ, ਕਿ ਉਹ ਐਸੇ ਵੱਧ ਤੋਂ ਵੱਧ ਵਿਦਵਾਨ ਪੈਦਾ ਕਰਨ ਜਿਹੜੇ ਸਾਡੇ ਜਪ, ਤਪ, ਅਮਨ, ਸ਼ਾਂਤੀ, ਕੁਰਬਾਨੀ ਦੇ ਇਤਿਹਾਸ ਨੂੰ, ਦੇਸ਼ਾਂ, ਵਿਦੇਸ਼ਾਂ ਵਿੱਚ ਜਾ ਕੇ ਉਜਾਗਰ ਕਰ ਸਕਣ।

ਪ੍ਰੋ: ਤਾਰਾ ਸਿੰਘ ਅਨਜਾਣ ਨੇ ਕਿਹਾ ਕਿ ਨਾਮਧਾਰੀ ਸਿੱਖਾਂ ਦੀ ਬੁੱਚੜਾਂ ਵਿਰੁਧ ਕਾਰਵਾਈ ਅੰਗਰੇਜ਼ ਹਾਕਮ ਦੀ

ਬੁੱਚੜਖਾਨੇ ਖੋਲ੍ਹਣ ਦੀ ਨੀਤੀ ਨੂੰ ਸਿੱਧਾ ਚੈਲੰਜ ਸੀ। ਇਹ ਕੁਰਬਾਨੀਆਂ ਦੇਸ਼ ਦੀ ਆਜ਼ਾਦੀ ਲਈ ਸਨ।

ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ੧੮੭੧-੭੨ ਵਿੱਚ ਹੋਏ ਸ਼ਹੀਦ ਗੁਰੂ ਨਾਨਕ ਦੇ ਸਿੱਖ, ਗੁਰੂ ਗੋਬਿੰਦ ਸਿੰਘ ਦੇ ਸਿੱਖ ਸਨ, ਗੁਰੂ ਰਾਮ ਸਿੰਘ ਦੇ ਸਿੱਖ ਸਨ। ਉਸ ਵੇਲੇ ਨਾ ਕੋਈ ਸਿੰਘ ਸਭਾ ਸੀ ਨਾ ਕੋਈ ਖਾਲਸਾ ਦੀਵਾਨ ਸੀ ਤੇ ਨਾ ਹੀ ਅਕਾਲੀ ਦਲ। ਅੰਗਰੇਜ਼ ਨੇ ਸਿੱਖਾਂ ਨੂੰ ਪਾੜ ਕੇ, ਕਮਜ਼ੋਰ ਕਰਕੇ ਆਪਣਾ ਰਾਜ ਕਾਇਮ ਕੀਤਾ। ਪਰ ਸਾਨੂੰ ਫ਼ਖਰ ਹੋਣਾ ਚਾਹੀਦਾ ਹੈ, ਕਿ ਉਸ ਵੇਲੇ ਸ਼ਹੀਦ ਹੋਏ ਸਿੱਖ ਕੌਮ ਦੇ ਸ਼ਹੀਦ ਸਨ। ਅੱਜ ਵੀ ਇਸ ਗੱਲ ਦੀ ਲੋੜ ਹੈ ਕਿ ਅਸੀਂ ਸਾਰੇ ਸਿੱਖ ਧਾਰਮਿਕ ਤੌਰ ਤੇ ਇਕੱਠੇ ਹੋਈਏ। ਅਤੇ ਸੰਸਾਰ ਨੂੰ ਆਪਣੇ ਇਕੱਠ ਦਾ ਇਹਸਾਸ ਕਰਵਾਈਏ।

ਸਤਿਗੁਰੂ ਜਗਜੀਤ ਸਿੰਘ ਜੀ ਸਾਧ ਸੰਗਤ ਵਿੱਚ ਦਰਸ਼ਨ ਦੇ ਹੀ ਰਹੇ ਸਨ ਸੋ ਆਪ ਜੀ ਦੀ ਹਜ਼ੂਰੀ ਵਿੱਚ, ਉਹਨਾਂ ਸ਼ਹੀਦਾਂ ਨਮਿਤ ਨਾਮ ਸਿਮਰਨ ਕੀਤਾ ਗਿਆ ਅਤੇ ਸੰਤ ਬਲਵੰਤ ਸਿੰਘ, ਸੁਖਦੇਵ ਸਿੰਘ, ਹਰਪ੍ਰੀਤ ਸਿੰਘ, ਗੁਰਦਿਆਲ ਸਿੰਘ, ਗੁਰਮੁਖ ਸਿੰਘ ਨੇ ਸ਼ਬਦ ਕੀਰਤਨ ਕੀਤਾ।

ਮੇਲੇ ਵਿੱਚ ਸਾਧ ਸੰਗਤ ਇਸ ਤਰ੍ਹਾਂ ਹੁੰਮ ਹੁੰਮਾ ਕੇ ਪਹੁੰਚੀ ਕਿ ਹਰੀਮੰਦਰ ਛੋਟਾ ਛੋਟਾ ਲੱਗ ਰਿਹਾ ਸੀ ਅਤੇ ਮੇਲਾ ਵੱਡਾ, ਬਹੁਤ ਵੱਡਾ।

ਇਸ ਮੇਲੇ ਲਈ ਸੰਤ ਸਰਦਾਰਾ ਸਿੰਘ ਸੂਬਾ ਹਰਿਭਜਨ ਸਿੰਘ ਲੁਧਿਆਣਾ ਦੀ ਸੇਵਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਵਾਨ ਕੀਤੀ।

*ਤ.ਸ.ਅ*

---

## ਪੱਛਮ ਤੋਂ ਪੂਰਬ ਵੱਲ

ਜੁਲਾਈ ਦੇ ਪਹਿਲੇ ਹਫਤੇ ਤੀਹ-ਬੱਤੀ ਵਰ੍ਹਿਆਂ ਦੀ ਇੱਕ ਨੌਜਵਾਨ ਅਮਰੀਕਨ ਬੀਬੀ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨੂੰ ਆਪਣਾ ਸਿਜਦਾ ਕਰਨ ਆਈ ਤੇ ਚਾਰ-ਪੰਜ ਦਿਨ ਏਥੇ ਰਹੀ। ਸੂਤੀ ਵਸਤਰਾਂ ਦੀ ਪੰਜਾਬੀ ਵੇਸ਼-ਭੂਸ਼ਾ ਵਿੱਚ ਸਜੀ ਇਹ ਉੱਚੀ ਲੰਮੀ ਤੇ ਸੁਹਣੀ ਸੁਨੱਖੀ ਨਾਰ ਪੰਜਾਬਣ ਹੋਣ ਦਾ ਪ੍ਰਭਾਵ ਪਾਉਂਦੀ ਸੀ। ਕੇਵਲ ਉਹਦੀ ਅਮਰੀਕਨ ਲਹਿਜੇ ਵਿਚ ਬੋਲੀ ਅੰਗਰੇਜ਼ੀ ਭਾਸ਼ਾ ਤੇ ਨੀਲੀਆਂ-ਭੂਰੀਆਂ ਅੱਖਾਂ ਤੋਂ ਹੀ ਉਹਦੇ ਅਮਰੀਕਨ ਹੋਣ ਦਾ ਪਤਾ ਲਗਦਾ ਸੀ। ਗਰੀਕ (ਯੂਨਾਨੀ) ਤੇ ਅਮਰੀਕਨ ਮਾਪਿਆਂ ਦੀ ਸੁਹਿਰਦ ਸੰਤਾਨ ਮੈਡਮ ਜੈਨਿਸ ਨੂੰ ਦੋ ਬੱਚਿਆਂ ਦੀ ਮਾਤਾ ਹੋਣ ਦਾ ਫ਼ਖਰ ਹਾਸਿਲ ਹੈ। ਉਹ ਆਪਣੀ ਸੰਤਾਨ ਤੇ ਪਤੀ (ਮਿਸਟਰ ਪਰੋਟੋਪਾਪਾਸ) ਨਾਲ ਡੇਹਰਾਦੂਨ ਵਿਖੇ ਨਿਵਾਸ ਰੱਖ ਰਹੀ ਹੈ। ਬੱਚੇ ਸ਼ਾਇਦ ਉਹਦੇ ਮਸੂਰੀ ਪੜ੍ਹਦੇ ਹਨ। ਸੰਯੁਕਤ ਰਾਜ ਅਮਰੀਕਾ ਦੀ ਪੈਨੀਸਿਲਵਾਨੀਆ ਸਟੇਟ ਤੋਂ ਆ ਕੇ ਜੈਨਿਸ ਨੇ ਬਨਾਰਸ ਦੇ ਕਾਸ਼ੀ ਵਿਸ਼ਵ-ਵਿਦਿਆਲੇ ਤੋਂ ਸੰਸਕ੍ਰਿਤ ਭਾਸ਼ਾ ਸਿੱਖੀ ਤੇ ਹਿੰਦੁਸਤਾਨੀ ਵੋਕਲ-ਸੰਗੀਤ ਵਿੱਚ ਮੁਹਾਰਤ ਹਾਸਿਲ ਕੀਤੀ। ਅਮਰੀਕਾ ਦੀ ਵਿਸਕਾਨਸਨ ਯੂਨੀਵਰਸਿਟੀ ਤੋਂ ਇਸ ਨੇ 'ਦੱਖਣੀ ਏਸ਼ੀਆਈ ਸਭਿਆਤਾਵਾਂ' ਵਿਸ਼ੇ ਵਿੱਚ ਸਨਾਤਕ ਦੀ ਡਿਗਰੀ ਤੇ ਸਿੱਖਿਆ (ਐਜੂਕੇਸ਼ਨ) ਦੇ ਵਿਸ਼ੇ ਵਿਚ ਮਾਸਟਰ ਡਿਗਰੀ ਹਾਸਿਲ ਕੀਤੀ ਹੋਈ ਹੈ। ਮੇਰੀਲੈਂਡ ਵਿਸ਼ਵ ਵਿਦਿਆਲੇ ਤੋਂ ਇਸ ਨੇ ਐਥਨੋਮਿਊਜ਼ਿਕਾਲੋਜੀ ਵਿਚ ਪੀ.ਐਚ.ਡੀ. ਵੀ ਕੀਤੀ ਹੋਈ ਹੈ। 'ਪ੍ਰਾਚੀਨ ਸੰਸਕ੍ਰਿਤ ਸ਼ਿਕਸ਼ਾ' ਤੇ ਇਸ ਨੇ ਕਾਫੀ ਖੋਜ ਕੀਤੀ ਹੈ। ਸੰਸਾਰ ਭਰ ਦੇ ਭਗਤੀ ਸੰਗੀਤ (devotional music) ਦੀਆਂ ਪ੍ਰੰਪਰਾਵਾਂ ਦਾ ਇਸ ਨੇ ਅਧਿਐਨ ਕੀਤਾ ਹੈ। ਮੈਡਮ ਜੈਨਿਸ ਨੇ ਸੰਸਕ੍ਰਿਤ ਭਾਸ਼ਾ ਤੋਂ ਆਪਣੇ ਖੇਤਰ ਨਾਲ ਸਬੰਧਿਤ ਕਈ ਵਿਸ਼ਿਆਂ ਦੇ ਅੰਗਰੇਜ਼ੀ ਭਾਸ਼ਾ ਵਿਚ 'ਅਨੁਵਾਦ' ਦੇ ਕੰਮ ਵੀ ਕੀਤੇ ਹਨ। 'ਕਸ਼ਮੀਰੀ ਸ਼ੈਵਿਜ਼ਮ' ਵਿਸ਼ੇ ਨਾਲ ਸੰਬੰਧਿਤ ਇਕ ਸੰਸਕ੍ਰਿਤ ਪੁਸਤਕ (ਚਿਦਾਗਗਨਾਚੰਦਰਿਕਾ) ਦਾ ਵੀ ਅੰਗਰੇਜ਼ੀ ਅਨੁਵਾਦ ਕਰਕੇ ਛਪਵਾ ਚੁੱਕੀ ਹੈ।

ਇਸ ਸਮੇਂ ਇਹਦਾ ਸ਼ੌਕ ਵਧੇਰੇ ਕਰਕੇ ਹਿੰਦੁਸਤਾਨੀ ਵੋਕਲ ਮਿਊਜ਼ਿਕ ਤੇ 'ਗੁਰਬਾਣੀ ਸ਼ਬਦ-ਕੀਰਤਨ' ਵਿਸ਼ੇ ਵਿਚ ਹੈ। ਇਹ 'ਗੁਰਬਾਣੀ ਸ਼ਬਦ ਕੀਰਤਨ' ਵਿਸ਼ੇ ਵਿਚ ਪੀ.ਐਚ.ਡੀ. ਕਰਨ ਦੀ ਤਿਆਰੀ ਕਰ ਰਹੀ ਹੈ। ਸ੍ਰੀ ਭੈਣੀ ਸਾਹਿਬ ਆ ਕੇ ਇਸ ਨੇ ਸ਼ਬਦ-ਕੀਰਤਨ ਸਿੱਖਣ ਦੀ ਆਪਣੀ ਇੱਛਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਜ਼ਾਹਿਰ ਕੀਤੀ। ਰਾਗੀ ਹਰਬੰਸ ਸਿੰਘ 'ਘੁੱਲਾ' ਪਾਸੋਂ ਇਸ ਨੇ ਇਕ ਸ਼ਬਦ 'ਗੁਰ ਜੈਸਾ ਨਾਹੀ ਕੋ ਦੇਵ॥ ਜਿਸ ਮਸਤਕ ਭਾਗ ਸੁ ਲਾਗਾ ਸੇਵ॥' ਰਾਗ ਦੁਰਗਾ (ਤਿੰਨ ਤਾਲ) ਵਿੱਚ ਸਿੱਖਿਆ। ਸੰਤ ਹਰਬੰਸ ਸਿੰਘ ਦੇ ਦੱਸਣ ਅਨੁਸਾਰ ਮੈਡਮ ਜੈਨਿਸ ਨੂੰ ਰਾਗਾਂ ਦੀ ਚੰਗੀ ਜਾਣਕਾਰੀ ਹੈ ਤੇ ਦਸ ਕੁ ਰਾਗਾਂ ਵਿਚ ਉਹ ਵਧੀਆ ਗਾ ਵੀ ਲੈਂਦੀ ਹੈ। ਮੀਰਾ ਬਾਈ ਦੇ ਭਜਨ ਗਾਉਣੇ ਇਸ ਦਾ ਮਨ-ਪਸੰਦ ਸ਼ੌਕ ਹੈ। ਇੰਗਲੈਂਡ ਵਿਚ ਦੋ ਨਾਮਧਾਰੀ ਰਾਗੀਆਂ—ਸੁਰਜੀਤ ਸਿੰਘ ਸਾਰੰਗੀ ਤੇ ਰਣਬੀਰ ਸਿੰਘ ਦਿਲਰੁਬਾ—ਦੇ ਸੰਪਰਕ 'ਚ ਰਹਿ ਕੇ ਵੀ ਇਸ ਨੇ ਸ਼ਬਦ-

ਕੀਰਤਨ ਸੰਬੰਧੀ ਜਾਣਕਾਰੀ ਹਾਸਿਲ ਕੀਤੀ ਸੀ। ਡੇਹਰਾਦੂਨ ਵਿਖੇ ਵੋਕਲ-ਸੰਗੀਤ ਸਮਰਾਟ ਪੰਡਿਤ ਰਾਜਨ-ਸਾਜਨ ਮਿਸ਼ਰਾ ਬੰਧੂਆਂ ਵਲੋਂ ਚਲਾਈ ਜਾ ਰਹੀ 'ਹਿੰਦੁਸਤਾਨੀ ਵੋਕਲ-ਮਿਊਜ਼ਿਕ ਅਕੈਡਮੀ' ਵਿਚ ਜਦ ਮੈਡਮ ਜੈਨਿਸ ਗਈ ਤਾਂ ਉਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਮਨਮੋਹਕ ਤਸਵੀਰ ਦੇਖ ਕੇ ਇਸ ਨੇ ਸ੍ਰੀ ਹਜ਼ੂਰ ਜੀ ਦੇ ਦਰਸ਼ਨ ਕਰਨ ਦੀ ਆਪਣੀ ਅਭਿਲਾਸ਼ਾ ਪ੍ਰਗਟ ਕੀਤੀ। ਇੰਜ, ਉਹਦੀ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਨ ਦਾ ਮੁੱਢ ਬੱਝਾ ਤੇ ਉਹ ਡੇਹਰਾਦੂਨ ਦੇ ਇਕ ਨਾਮਧਾਰੀ ਨੌਜਵਾਨ ਤੇਜਿੰਦਰ ਸਿੰਘ ਸੇਠੀ ਨਾਲ ਸ੍ਰੀ ਭੈਣੀ ਸਾਹਿਬ ਪਹੁੰਚੀ।

ਸ੍ਰੀ ਭੈਣੀ ਸਾਹਿਬ ਆ ਕੇ ਇਕ ਵਿਸ਼ੇਸ਼ ਸੰਗੀਤ ਬੈਠਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ ਜਿਹਦਾ ਅਨੋਖਾ ਆਨੰਦ ਮੈਡਮ ਜੈਨਿਸ ਨੇ ਮਾਣਿਆ। ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ ਵੀ ਇਸ ਪਾਸ ਦੋ ਕੁ ਦਿਨ ਰਹੀ। ਉਹਦੇ ਹੀ ਸੰਗ-ਸਾਥ ਵਿਚ ਇਸ ਨੇ ਨਾਮਧਾਰੀ ਸ਼ਹੀਦਾਂ ਦੀ ਯਾਦਗਾਰ-ਮਲੇਰ ਕੋਟਲਾ ਵੀ ਜਾ ਕੇ ਦੇਖਣ ਦਾ ਲਾਹਾ ਲਿਆ। ਆਪਣੇ ਮੌਜੂਦਾ ਮਿਸ਼ਨ ਦੀ ਪ੍ਰਾਪਤੀ ਹਿੱਤ, ਮੁੜ ਸ੍ਰੀ ਭੈਣੀ ਸਾਹਿਬ ਆ ਕੇ ਕੁਝ ਦਿਨ ਹੋਰ ਏਥੇ ਰਹਿ ਕੇ ਸ਼ਬਦ ਕੀਰਤਨ ਸਿੱਖਣ ਦੀ ਇੱਛੁਕ ਮੈਡਮ ਜੈਨਿਸ ੬ ਜੁਲਾਈ ਨੂੰ ਡੇਹਰਾਦੂਨ ਵਾਪਸ ਪਰਤ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜ਼ਿਕਰ ਹੁੰਦਿਆਂ ਹੀ ਮੈਡਮ ਜੈਨਿਸ ਕਿਸੇ ਅਦਭੁੱਤ ਆਤਮਿਕ-ਆਨੰਦ ਨੂੰ ਮਾਨਣ ਵਾਸਤੇ ਆਪਣੇ ਸੁੰਦਰ ਨੈਣ ਮੁੰਦ ਲੈਂਦੀ ਹੈ ਤੇ ਵਿਸਮਾਦ ਦੀ ਅਵਸਥਾ ਅੰਦਰ ਪ੍ਰਵੇਸ਼ ਕਰ ਜਾਂਦੀ ਹੈ। ਸਤਿਗੁਰੂ ਜੀ ਦੀ ਦੈਵੀ ਸ਼ਖਸੀਅਤ ਤੋਂ ਜੈਨਿਸ ਬੇਹੱਦ ਪ੍ਰਭਾਵਿਤ ਹੈ। ਸੇਵਕ ਹਰਪਾਲ ਸਿੰਘ ਪਾਸੋਂ ਪ੍ਰਾਪਤ ਕੀਤੀ 'ਸਰਬ ਸਮਰੱਥ ਸਤਿਗੁਰੂ' ਡੀ.ਵੀ.ਡੀ. ਦੇਖ ਕੇ ਇਹ ਬਹੁਤ ਹੀ ਮੁਤਾਸਿਰ ਹੋਈ ਹੈ। ਠਾਕੁਰ ਉਦੈ ਸਿੰਘ ਜੀ ਦੇ 'ਨਾਮਧਾਰੀ ਸੀਡਜ਼' ਨਾਂ ਦੇ ਉੱਦਮੀ ਵਪਾਰ ਮੁਹਿਮ ਤੋਂ ਵੀ ਇਹ ਬੜੀ ਪ੍ਰਸੰਨ ਹੈ। ਮੈਡਮ ਜੈਨਿਸ ਆਪਣੇ ਲੈਪ-ਟਾਪ ਕੰਪਿਊਟਰ ਦੀ ਸਹਾਇਤਾ ਨਾਲ ਆਪਣੇ ਗਿਆਨ-ਭੰਡਾਰ ਨੂੰ ਸੰਭਾਲਦੀ ਹੈ। ਨਾਮਧਾਰੀ ਸਿੱਖਾਂ ਦੀ ਧਾਰਮਿਕ ਮਰਿਯਾਦਾ ਤੇ ਸ਼ਾਸਤਰੀ ਸੰਗੀਤ ਪ੍ਰਤੀ ਇਨ੍ਹਾਂ ਦੀ ਵੱਡੀ ਦੇਣ ਨੂੰ ਮੈਡਮ ਜੈਨਿਸ ਨੇ ਬੜਾ ਹੀ ਸਲਾਹਿਆ। ਸ੍ਰੀ ਭੈਣੀ ਸਾਹਿਬ ਦੇ ਪ੍ਰਾਕ੍ਰਿਤਕ ਵਾਤਾਵਰਣ ਫੁੱਲ ਪੌਦਿਆਂ ਤੇ ਪੰਛੀਆਂ, ਖਾਸ ਕਰਕੇ ਮੋਰਾਂ ਤੇ ਕੋਇਲਾਂ, ਦੇ ਕੁਦਰਤੀ ਸੰਗੀਤ ਨੇ ਜੈਨਿਸ ਦਾ ਮਨ ਮੋਹ ਲਿਆ।

## ਕੈਲੀਫੋਰਨੀਆ ਵਿਸ਼ਵ-ਵਿਦਿਆਲੇ ਦੇ ਵਿਦਿਆਰਥੀ ਸ੍ਰੀ ਭੈਣੀ ਸਾਹਿਬ ਆਏ

ਕੈਲੀਫੋਰਨੀਆ ਵਿਸ਼ਵ-ਵਿਦਿਆਲੇ ਦੇ ਨੌਜਵਾਨ ਵਿਦਿਆਰਥੀਆਂ ਦੀ ਇਕ ਟੀਮ ਪ੍ਰੋਫੈਸਰ ਗੁਰਵਿੰਦਰ ਸਿੰਘ ਮਾਨ ਦੀ ਅਗਵਾਈ ਵਿੱਚ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਨ ਵਾਸਤੇ ੧੭ ਜੁਲਾਈ ੨੦੦੪ ਨੂੰ ਏਥੇ ਆਈ। ਸ੍ਰੀ ਭੈਣੀ ਸਾਹਿਬ ਦੇ ਇਤਿਹਾਸਕ-ਸਥਾਨਾਂ ਨੂੰ ਵੇਖਣ ਉਪਰੰਤ ਇਸ ਟੀਮ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਗੀਤ-ਹਾਲ ਅੰਦਰ ਹਜ਼ੂਰੀ ਰਾਗੀਆਂ ਪਾਸੋਂ ਵੰਨਗੀ ਮਾਤਰ ਗੁਰਬਾਣੀ-ਗਾਇਨ ਦੇ ਪ੍ਰੰਪਰਾਗਤ ਢੰਗ (ਤੰਤੀ-ਸਾਜ਼ਾਂ ਦੁਆਰਾ ਸ਼ਾਸਤ੍ਰੀ-ਸੰਗੀਤ ਕਲਾ-ਪੱਧਤੀ ਅਨੁਸਾਰ) ਨੂੰ ਵੇਖਿਆ ਤੇ ਸੁਣਿਆ।

ਹਜ਼ੂਰੀ ਰਾਗੀਆਂ ਦੇ ਜਥੇ, ਜਿਸ ਵਿੱਚ ਰਾਗੀ ਬਲਵੰਤ ਸਿੰਘ ਤੇ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਸੁਖਦੇਵ ਸਿੰਘ (ਤਾਨਪੁਰਾ) ਤੇ ਹਰਪ੍ਰੀਤ ਸਿੰਘ ਸੋਨੂੰ (ਤਬਲਾ) ਸਨ, ਨੇ ਰਾਗ ਗੌਂਡ-ਮਲਹਾਰ (ਤਿੰਨ ਤਾਲ) ਵਿੱਚ ਇਹ ਸ਼ਬਦ ਗਾਇਨ ਕੀਤਾ :-

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਇ॥

ਇਸ ਸੰਗੀਤ ਸਭਾ ਵਿੱਚ, ਨੈਰੋਬੀ ਦੇ ਸੂਬਾ ਸਤਿਨਾਮ ਸਿੰਘ ਨੇ ਅੰਗਰੇਜ਼ੀ ਭਾਸ਼ਾ ਵਿੱਚ ਬੋਲ ਕੇ, ਵਿਦੇਸ਼ੀ-ਵਿਦਿਆਰਥੀਆਂ ਨੂੰ ਸ੍ਰੀ ਭੈਣੀ ਸਾਹਿਬ ਵਿੱਚ ਗੁਰਮਤਿ-ਸੰਗੀਤ ਦੀ ਸਨਾਤਨੀ ਪ੍ਰੰਪਰਾ ਤੇ ਗੁਰਸਿੱਖੀ-ਮਰਿਯਾਦਾ ਅਨੁਸਾਰ ਰਹਿਣ-ਸਹਿਣ (ਖਾਸ ਕਰਕੇ ਸ਼ੁੱਧ ਸ਼ਾਕਾਹਾਰੀ ਭੋਜਨ, ਸਫ਼ੇਦ ਲਿਬਾਸ ਤੇ ਤਨ-ਮਨ ਦੀ ਪਵਿੱਤਰਤਾ) ਦੇ ਢੰਗ ਬਾਰੇ ਤੇ ਨਾਮਧਾਰੀ ਸੀਡਜ਼ ਬਾਰੇ ਦੱਸਿਆ। ਸੂਬਾ ਜੀ ਪਾਸੋਂ ਇਕ ਵਿਦਿਆਰਥੀ ਨੂੰ 'ਭਜਨ' ਦੀ ਦੀਕਸ਼ਾ ਵੀ ਦਿਲਵਾਈ ਗਈ।

ਸ੍ਰੀ ਸਤਿਗੁਰੂ ਜੀ ਨੇ ਵਿਦਿਆਰਥੀਆਂ ਨੂੰ ਮਾਸ-ਸ਼ਰਾਬ ਦਾ ਤਿਆਗ ਕਰਨ ਤੇ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਪ੍ਰੋ. ਗੁਰਵਿੰਦਰ ਸਿੰਘ ਮਾਨ ਨੇ ਇਸ ਉਪਦੇਸ਼ ਦਾ ਅੰਗਰੇਜ਼ੀ ਭਾਸ਼ਾ 'ਚ ਉਲੱਥਾ ਕਰਕੇ ਵਿਦਿਆਰਥੀਆਂ ਨੂੰ ਸਮਝਾਇਆ। ਸ੍ਰੀ ਸਤਿਗੁਰੂ ਜੀ ਨੇ ਪ੍ਰੋ. ਸਾਹਿਬ ਨੂੰ ਸੀ.ਡੀ. ਕੈਸਟਾਂ ਦਾ ਇਕ ਸੈਟ ਦਿੱਤਾ।

ਇਸ ਬੈਠਕ ਵਿੱਚ ਸੂਬਾ ਸਤਿਨਾਮ ਸਿੰਘ ਤੋਂ ਇਲਾਵਾ 'ਸਤਿਜੁਗ' ਦੇ ਸੰਪਾਦਕ ਸੰਤ ਤਾਰਾ ਸਿੰਘ ਅਣਜਾਣ ਤੇ 'ਵਰਿਆਮ' ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਵੀ ਸ਼ਾਮਿਲ ਸਨ।

ਪ੍ਰੋ. ਗੁਰਵਿੰਦਰ ਸਿੰਘ ਮਾਨ ਕੈਲੀਫੋਰਨੀਆ ਵਿਸ਼ਵ ਵਿਦਿਆਲੇ ਵਿੱਚ ਧਾਰਮਿਕ ਤੇ ਸਭਿਆਚਾਰਕ ਵਿਸ਼ਿਆਂ ਨਾਲ ਸੰਬੰਧਿਤ ਹਨ ਤੇ ਅਮਰੀਕਨ ਨੌਜਵਾਨਾਂ ਨੂੰ ਪੰਜਾਬੀ ਭਾਸ਼ਾ ਤੇ ਪੰਜਾਬੀ ਸਭਿਆਚਾਰ, ਸਿੱਖ-ਧਰਮ ਤੇ ਇਸ ਦੇ ਵਿਵਿਧ-ਰੂਪਾਂ ਬਾਰੇ ਜਾਣਕਾਰੀ ਦੇਣ ਵਾਸਤੇ ਤਕਰੀਬਨ ਹਰ ਸਾਲ ਹੀ ਭਾਰਤ ਤੇ ਪੰਜਾਬ ਦਾ ਦੌਰਾ ਕਰਦੇ ਹਨ। ਗੁਰਸਿੱਖੀ ਰਹੁ-ਰੀਤ ਤੇ ਗੁਰਮਤਿ-ਕੀਰਤਨ ਦਾ ਗਿਆਨ ਇਤਿਹਾਸਕ ਧਰਮ-ਅਸਥਾਨਾਂ ਦੀ ਯਾਤਰਾ ਕਰਵਾ ਕੇ ਵਿਦੇਸ਼ੀ ਵਿਦਿਆਰਥੀਆਂ ਵਿੱਚ ਵੰਡ ਰਹੇ ਹਨ। ਡੇਰਾ ਬਾਬਾ ਨਾਨਕ ਦੇ ਜੰਮਪਲ ਇਹ ਪ੍ਰੋਫੈਸਰ ਸਾਹਿਬ ਵੀਹ ਕੁ ਵਰ੍ਹਿਆਂ ਤੋਂ ਅਮਰੀਕਨ ਨੌਜਵਾਨਾਂ ਨੂੰ ਸਿੱਖੀ ਵਿਰਸੇ ਨਾਲ ਜੋੜ ਰਹੇ ਹਨ।

ਉਪਰੋਕਤ ਟੀਮ ਵਿੱਚ ਇਕ ਉੱਚਾ-ਲੰਮਾ ਅਮਰੀਕੀ ਨੌਜਵਾਨ Gibb Schreffler ਅੱਛੀ-ਖਾਸੀ ਪੰਜਾਬੀ ਬੋਲ ਲੈਂਦਾ ਸੀ। ਇਹ ਪੰਜਾਬ ਦੇ 'ਲੋਕ-ਸੰਗੀਤ' ਤੇ 'ਢੋਲ', 'ਭੰਗੜਾ' ਆਦਿ ਦੇ ਵਿਸ਼ੇ ਵਿੱਚ ਪੀ.ਐਚ.ਡੀ. ਕਰ ਰਿਹਾ ਹੈ। ਪੁਰਾਣੇ ਲੋਕ-ਨਾਚਾਂ ਜਿਵੇਂ ਸੰਮੀ, ਝੂੰਮਰ ਤੇ ਧਮਾਲ ਆਦਿ ਦਾ ਵੀ ਇਸ ਨੂੰ ਖਾਸਾ ਗਿਆਨ ਹੈ। ਇਹ ਚੰਡੀਗੜ੍ਹ ਰਹਿ ਕੇ ਪੜ੍ਹਾਈ ਕਰੇਗਾ।

ਇਸ ਟੀਮ ਵਿੱਚ ਦੋ ਸਿੱਖ ਨੌਜਵਾਨ ਵੀ ਸਨ। ਰਾਹੁਲ ਦੀਪ ਸਿੰਘ ਪੀ.ਐਚ.ਡੀ. ਤੇ ਸੁਖਮੀਤ ਸਿੰਘ ਬੀ.ਏ. ਕਰ ਰਿਹਾ ਹੈ। ਟੀਮ ਵਿੱਚ ਅੱਧੀਆਂ ਕੁ ਨੌਜਵਾਨ ਅਮਰੀਕੀ ਬੀਬੀਆਂ ਵੀ ਸਨ। ਇਨ੍ਹਾਂ ਨੇ ਕੈਮਰਿਆਂ ਰਾਹੀਂ ਬਹੁਤ ਸਾਰੀਆਂ ਤਸਵੀਰਾਂ ਵੀ ਲਈਆਂ। ਸੰਗੀਤ ਦੀ ਇਸ ਬੈਠਕ ਉਪਰੰਤ ਇਸ ਸਾਰੀ ਟੀਮ ਦੀ ਸੇਵਾ ਬੜੇ ਪਿਆਰ ਨਾਲ ਲੰਗਰ ਛਕਾ ਕੇ ਕੀਤੀ ਗਈ।

## ਸਰੋਦ-ਵਾਦਕ ਗ਼ੁਲਫਾਮ ਅਹਿਮਦ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿੱਚ

੧੮ ਜੁਲਾਈ ੨੦੦੪ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ, ਸੰਗੀਤ-ਹਾਲ ਵਿੱਚ ਕਰੀਬ ਡੇਢ-ਘੰਟੇ ਦੀ ਇਕ ਵਿਸ਼ੇਸ਼ ਸੰਗੀਤ-ਸਭਾ ਸਜੀ। ਲਖਨਊ ਦੇ ਸੈਨੀਆ ਘਰਾਣੇ ਦੇ ਉੱਘੇ ਸਰੋਦ-ਵਾਦਕ ਤੇ ਰਬਾਬੀ ਸ੍ਰੀ ਗੁਲਫ਼ਾਮ ਅਹਿਮਦ ਤੇ ਉਨ੍ਹਾਂ ਦੇ ਫ਼ਰਜ਼ੰਦ ਇਮਰਾਨ ਖ਼ਾਨ ਨੇ ਸੰਗੀਤ-ਕਲਾਵਾਂ ਦੇ ਪਾਰਖੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁੱਖ ਆਪਣੀ ਕਲਾ ਦਾ ਰਹੂ-ਰੱਜਵਾਂ ਪ੍ਰਦਰਸ਼ਨ ਕੀਤਾ। ਸ੍ਰੀ ਗ਼ੁਲਫ਼ਾਮ ਦੇ ਪੜਦਾਦਾ ਨੇ ਇਹ ਸੰਗੀਤ-ਵਿਦਿਆ ਸੰਗੀਤ ਸਮਰਾਟ 'ਮੀਆਂ ਤਾਨਸੇਨ' ਦੇ ਪੜਪੋਤੇ ਪਾਸੋਂ ਪ੍ਰਾਪਤ ਕੀਤੀ ਸੀ। ਇਹ ਸੰਗੀਤ-ਪ੍ਰੰਪਰਾ ਇਨ੍ਹਾਂ ਦੇ ਖਾਨਦਾਨ ਅੰਦਰ ਪੀੜ੍ਹੀਓ-ਪੀੜ੍ਹੀ ਵਧ-ਫੁੱਲ ਰਹੀ ਹੈ।

ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਤੋਂ ਇਲਾਵਾ ਇਸ ਸੰਗੀਤ ਸਭਾ ਵਿਚ ਭਾਗ ਲੈਣ ਵਾਲੇ ਹਜ਼ੂਰੀ ਰਾਗੀ ਸਰਵ ਸ੍ਰੀ ਹਰਬੰਸ ਸਿੰਘ ਘੁੱਲਾ ਤੇ ਬਲਵੰਤ ਸਿੰਘ (ਦਿਲਰੁਬਾ ਵਾਦਕ) ਹਰਜਿੰਦਰ ਸਿੰਘ (ਰਬਾਬ ਤੇ ਸਰੋਦ ਵਾਦਕ) ਗੁਰਦਿਆਲ ਸਿੰਘ (ਸਿਤਾਰ-ਵਾਦਕ) ਅਤੇ ਹਰਪ੍ਰੀਤ ਸਿੰਘ ਸੋਨੂੰ ਤੇ ਸ਼ੇਰ ਸਿੰਘ (ਤਬਲਾ ਵਾਦਕ) ਹਾਜ਼ਰ ਸਨ। ਹਰਪ੍ਰੀਤ ਸਿੰਘ ਸੋਨੂੰ ਨੇ ਇਨ੍ਹਾਂ ਰਬਾਬੀਆਂ ਦਾ ਸ਼ਾਨਦਾਰ ਤਬਲਾ-ਵਾਦਨ ਕਰਕੇ ਸਾਥ ਦਿੱਤਾ।

ਸ੍ਰੀ ਗੁਲਫ਼ਾਮ ਅਹਿਮਦ ਨੇ ਪਹਿਲਾਂ ਸਰੋਦ-ਵਾਦਨ ਰਾਹੀਂ ਰਾਗ ਗੰਧਾਰੀ ਵਿੱਚ ਅਲਾਪ ਪੇਸ਼ ਕੀਤਾ ਤੇ ਫਿਰ ਦੇਸ ਰਾਗ ਝੱਪਤਾਲ ਵਿਚ ਵਜਾ ਕੇ ਪਾਰਵਤੀ-ਗਣੇਸ਼ ਦੇ ਵਾਰਤਾਲਾਪ ਦੀ ਇੱਕ ਵੰਨਗੀ ਪੇਸ਼ ਕੀਤੀ।

ਇਸ ਉਪਰੰਤ ਦੋਹਾਂ ਵਾਦਕਾਂ ਨੇ ਪੁਰਾਤਨ ਸਾਜ਼ 'ਅਫ਼ਗਾਨੀ ਰਬਾਬ' ਵਜਾ ਕੇ ਪਹਿਲਾਂ ਝਪਤਾਲ ਵਿੱਚ ਰਾਗ ਕਿਰਵਾਨੀ ਤੇ ਫਿਰ ਇਕ 'ਗਤ' ਤਿੰਨ ਤਾਲ ਵਿੱਚ ਪੇਸ਼ ਕੀਤੀ। ਇਸ ਸਾਜ਼ ਦੀ ਸ਼ਕਲ ਆਮ 'ਰਬਾਬ' ਨਾਲੋਂ ਕਾਫੀ ਭਿੰਨ ਹੈ। ਸ੍ਰੀ ਗੁਲਫ਼ਾਮ ਅਹਿਮਦ ਦੇ ਦੱਸਣ ਅਨੁਸਾਰ ਭਾਈ ਮਰਦਾਨਾ ਰਬਾਬੀ ਨੇ ਸਤਿਗੁਰੂ ਨਾਨਕ ਦੇਵ ਜੀ ਨੂੰ (ਉਨ੍ਹਾਂ ਦੀ ਅਫ਼ਗਾਨਿਸਤਾਨ-ਯਾਤਰਾ ਦੌਰਾਨ) ਆਪਣੇ ਰਬਾਬ ਸੰਗ ਇਨ੍ਹਾਂ ਬੋਲਾਂ ਨੂੰ ਗਾ ਕੇ ਸੁਣਾਈ ਸੀ :-

"ਮੌਲਾ ਤੂ, ਭੋਲਾ ਤੂ
ਈਸ਼ਵਰ ਤੂ, ਸੱਚਾ ਤੂ
ਸਭ ਕਾ ਤੂ।"

ਉਪਰਲੀ ਆਈਟਮ ਪੇਸ਼ ਕਰਦੇ ਸਮੇਂ ਤਬਲਾ ਵਾਦਕ ਹਰਪ੍ਰੀਤ ਸਿੰਘ ਸੋਨੂੰ ਨੇ, ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ, ਆਪਣੇ ਸੰਗੀਤ-ਗੁਰੂ ਪੰਡਿਤ ਰਾਮ ਜੀ ਮਿਸ਼ਰ (ਬਨਾਰਸ ਘਰਾਨਾ) ਪਾਸੋਂ ਸਿੱਖਿਆ 'ਰੇਲਾ' ਪੇਸ਼ ਕੀਤਾ। ਰੇਲ-ਗੱਡੀ ਦੀ ਰਫਤਾਰ ਤੋਂ ਉਪਜੀਆਂ ਅਵਾਜ਼ਾਂ ਦੀ ਵੰਨਗੀ ਨੂੰ ਪੇਸ਼ ਕਰਦਾ ਹੋਇਆ ਇਹ ਤਬਲਾ-ਵਾਦਕ ਬੜਾ ਹੀ ਮਨ-ਬੰਝਵਾਂ ਤੇ ਰੋਚਕ ਰਿਹਾ। ਗੁਲਫ਼ਾਮ ਅਹਿਮਦ ਨੇ ਵੀ ਇਸ ਸਮੇਂ ਪ੍ਰਪੱਖ ਰਬਾਬੀ ਹੋਣ ਦਾ ਸਬੂਤ ਦਿੱਤਾ ਤੇ ਬੜੀਆਂ ਤੇਜ਼, ਫਿਰ ਮੱਧਮ ਤੇ ਮੁੜ ਤੇਜ਼ ਗਤਾਂ ਵਜਾ ਕੇ ਖੂਬ ਰੰਗ ਬੰਨ੍ਹਿਆ। ਦੋਵੇਂ

ਵਜੰਤਰੀ ਆਪਣੀ ਕਲਾ ਵਿਚ ਗਵਾਚ ਚੁੱਕੇ ਸਨ। ਏਧਰ ਸ੍ਰੋਤਿਆਂ ਨੂੰ ਵੀ ਪਤਾ ਨਾ ਲੱਗਾ ਕਿ ਡੇਢ ਘੰਟੇ ਦਾ ਸਮਾਂ ਸਾਜ਼-ਸੰਗੀਤ 'ਚੋਂ ਉਪਜੀ ਰਾਗ-ਨਾਦ ਦੀ ਨਦੀ-ਧਾਰਾ ਵਿਚ ਕਦੋਂ ਵਹਿ ਗਿਆ। ਇਹ ਪ੍ਰੋਗਰਾਮ ਸਰਵਣ ਕਰਕੇ ਸ੍ਰੀ ਸਤਿਗੁਰੂ ਜੀ ਦੀ ਪ੍ਰਸੰਨ ਮੁੱਦਰਾ ਵਿਚ ਮੁਸਕਰਾਉਂਦੇ ਰਹੇ।

ਪ੍ਰੋਗਰਾਮ ਦੇ ਅੰਤ ਵਿਚ ਗੁਲਫ਼ਾਮ ਅਹਿਮਦ ਨੇ ਸ੍ਰੀ ਸਤਿਗੁਰੂ ਜੀ ਸਾਹਵੇਂ ਇਹ ਕਬੂਲ ਕੀਤਾ—"ਪਹਿਲੇ ਮੈਂ ਅਪਨੇ ਆਪ ਕੋ ਬਹੁਤ ਨਾ-ਚੀਜ਼ ਸਮਝਤਾ ਥਾ ਔਰ ਦੁਖੀ ਰਹਿਤਾ ਥਾ। ਜਬ ਸੇ ਆਪ ਕੀ ਸ਼ਰਣ ਮੇਂ ਆਇਆ ਹੂੰ, ਮੁਝੇ ਸੁਖ ਕਾ ਅਹਿਸਾਸ ਹੋਨੇ ਲਗਾ ਹੈ।"

ਦਿੱਲੀ ਦੇ ਵਸਨੀਕ ਇਹ ਕਲਾਕਾਰ ਆਸ਼ੀਰਵਾਦ ਪ੍ਰਾਪਤ ਕਰਨ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਸ ਸਾਲ ਵਿੱਚ ਇਕ-ਦੋ ਵਾਰ ਆਉਂਦੇ ਹੀ ਰਹਿੰਦੇ ਹਨ।

*—ਮਹਿੰਦਰ ਸਿੰਘ 'ਕੂਕਾ'*

## ਸ. ਦਯਾ ਸਿੰਘ ਆਸਟ੍ਰੇਲੀਆ ਵਾਲੇ ਦੇ ਕੀਰਤਨ ਦੀਆਂ ਧੁੰਮਾਂ

ਆਸਟ੍ਰੇਲੀਆ ਦੇ ਸ. ਦਯਾ ਸਿੰਘ ਦਾ ਕੀਰਤਨ ਅੱਜ ਸਾਰੀ ਦੁਨੀਆਂ ਵਿਚ ਇਕ ਨਵਾਂ ਰਸ ਪੈਦਾ ਕਰ ਰਿਹਾ ਹੈ। ਬੜੇ ਸਾਲਾਂ ਤੋਂ ਸ. ਦਯਾ ਸਿੰਘ ਨੇ ਆਲ ਇੰਡੀਆ ਰੇਡੀਓ ਦੇ ਆਰਟਿਸਟਾਂ ਦੇ ਨਾਲ ਲਗ ਕੇ ਕੀਰਤਨ ਦੀਆਂ ਕਈ ਐਸੀਆਂ ਧੁਨਾਂ ਬਣਾਈਆਂ ਹਨ ਜੋ ਕਿ ਸੁਨਣ ਵਾਲੇ ਦਾ ਮਨ ਮੋਹ ਲੈਂਦੀਆਂ ਹਨ। ਆਰੰਭ ਵਿਚ ਐਡੀਲੇਡ ਸ਼ਹਿਰ ਵਿਚ ਤੇ ਫਿਰ ਆਸਟ੍ਰੇਲੀਆ ਵਿਚ ਅਤੇ ਨਿਊਜ਼ੀਲੈਂਡ ਵਿਚ ਸ. ਦਯਾ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਆਸਟ੍ਰੇਲੀਅਨ ਸੰਗੀਤ ਨਾਲ ਜੋੜ ਕੇ ਦੋਵਾਂ ਮੁਲਕਾਂ ਵਿਚ ਬੜੀ ਸ਼ੋਹਰਤ ਕਮਾਈ। ਜਦੋਂ ਉਹਨਾਂ ਦੀਆਂ ਕੈਸਟਾਂ ਬਾਕੀ ਦੇਸ਼ਾਂ ਵਿਚ ਲੋਕਾਂ ਨੂੰ ਮਿਲੀਆਂ, ਸ. ਦਯਾ ਸਿੰਘ ਦੇ ਕੀਰਤਨ ਦੀ ਖਿੱਚ ਉਥੇ ਵੀ ਵਧੀ। ਅੱਜ ਸਾਰੇ ਅਮਰੀਕਾ, ਕੈਨੇਡਾ ਤੇ ਯੂਰਪ ਵਿਚ ਵੀ ਸ. ਦਯਾ ਸਿੰਘ ਦੀ ਮੰਗ ਵੱਧ ਰਹੀ ਹੈ। ਜਦੋਂ ਉਹ ਕਈ ਮਹੀਨਿਆਂ ਦਾ ਟੂਰ ਬਣਾ ਕੇ ਯੂਰਪ ਜਾਂਦੇ ਹਨ ਤਾਂ ਦੂਰ ਤੋਂ ਲੋਕ ਸੁਣਨ ਲਈ ਪੁਜਦੇ ਹਨ।

ਮੈਨੂੰ ਪਹਿਲੀ ਵਾਰ ਸ. ਦਯਾ ਸਿੰਘ ਦਾ ਕੀਰਤਨ ਸੁਨਣ ਦਾ ਅਵਸਰ ਹੁਣੇ ਜਿਹੇ ੨੪ ਜੁਲਾਈ ਨੂੰ ਵਾਸ਼ਿੰਗਟਨ ਜੋ ਅਮਰੀਕਾ ਦੀ ਰਾਜਧਾਨੀ ਹੈ, ਵਿਚ ਮਿਲਿਆ। ਮੈਂ ਸਮਿਥਸੋਨੀਅਨ ਮਿਊਜ਼ੀਅਮ ਵਿਚ ਸਿੱਖ ਗੈਲਰੀ ਦੇ ਉਦਘਾਟਨ ਸਮਾਰੋਹ ਸਬੰਧੀ ਉਥੇ ਗਿਆ ਸੀ। ਸਾਰੇ ਦਿਨ ਦੇ ਪ੍ਰੋਗਰਾਮ ਵਿਚ ਸ. ਦਯਾ ਸਿੰਘ ਨੇ ਤਕਰੀਬਨ ੫ ਵਾਰ ਸ਼ਬਦ ਗਾਇਨ ਕੀਤਾ। ਉਹਨਾਂ ਦੇ ਨਾਲ ਉਹਨਾਂ ਦੀ ਸੰਗਤ, ਉਹਨਾਂ ਦੀ ਲੜਕੀ ਕਰ ਰਹੀ ਸੀ ਅਤੇ ਬਾਕੀ ਸਾਜ਼ਾਂ ਤੇ ਕਈ ਵਿਦੇਸ਼ੀ ਬੈਠੇ ਸਨ। ਸ. ਦਯਾ ਸਿੰਘ ਕੀਰਤਨ ਕਰਦੇ ਸਨ ਅਤੇ ਅੰਗਰੇਜ਼ੀ ਵਿਚ ਉਸ ਦਾ ਬੜਾ ਵਧੀਆ ਪ੍ਰਮਾਣ ਦਿੰਦੇ ਹਨ ਜੋ ਕਿ ਗੈਰ ਸਿੱਖਾਂ ਵਿਚ ਵੀ ਘਰ ਕਰ ਜਾਂਦਾ ਹੈ। ਉਹਨਾਂ ਦੀ ਸੁਰੀਲੀ ਆਵਾਜ਼ ਵਿਚ ਗੁਰਬਾਣੀ ਦਾ ਸ਼ਬਦ ਬੜਾ ਹੀ ਰਸ ਭਰਿਆ ਹੁੰਦਾ ਹੈ। ਸ਼ਾਇਦ ਹੀ ਕੋਈ ਇਹੋ ਜਿਹਾ ਹੋਰ ਕੀਰਤਨੀਆ ਹੋਵੇ ਜੋ ਬੜੇ ਵਧੀਆ ਤਰੀਕੇ ਨਾਲ ਅੰਗਰੇਜ਼ੀ ਵਿਚ ਵੀ ਕੀਰਤਨ ਦੇ ਨਾਲ-ਨਾਲ ਵਿਆਖਿਆਨ ਕਰ ਸਕਦਾ ਹੋਵੇ। ਸਾਨੂੰ ਲੋੜ ਹੈ ਅਜਿਹੇ ਕੀਰਤਨੀਆਂ ਅਤੇ ਕਥਾਵਾਚਕਾਂ ਦੀ ਜੋ ਅੱਜ ਦੀ ਲੋੜ ਨੂੰ ਪੂਰਾ ਕਰ ਸਕਣ। ਵੇਖਣ ਵਿਚ ਆਇਆ ਹੈ ਕਿ ਸਿੱਖ ਨੌਜਵਾਨਾਂ ਨੂੰ ਵੀ ਅੰਗਰੇਜ਼ੀ ਵਿਚ ਹੀ ਸਮਝ ਆਉਂਦਾ ਹੈ।

*—ਤਰਲੋਚਨ ਸਿੰਘ*

*ਚੇਅਰਮੈਨ ਘੱਟ ਗਿਣਤੀ ਕਮਿਸ਼ਨ*

## "ਧੂੰਆਂ" ਉੱਪਰ ਵਿਚਾਰ ਗੋਸ਼ਟੀ

ਲੁਧਿਆਣਾ—ਅਦਾਰਾ 'ਤ੍ਰਿਸ਼ੰਕੂ' ਵੱਲੋਂ ਬੀਤੇ ਦਿਨੀਂ ਪੰਜਾਬੀ ਭਵਨ ਵਿਖੇ ਬਲਬੀਰ ਪਰਵਾਨਾ ਦੀਆਂ ਕਹਾਣੀਆਂ ਦੀ ਪੁਸਤਕ 'ਧੂੰਆਂ' 'ਤੇ ਇੱਕ ਗੈਰ-ਰਸਮੀ ਸੰਵਾਦ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਸ ਗੋਸ਼ਟੀ ਵਿੱਚ ਡਾ. ਬਲਵੰਤ ਸਿੰਘ ਸੰਧੂ ਵੱਲੋਂ ਕਿਤਾਬ 'ਧੂੰਆਂ' ਵਿੱਚੋਂ ਪੱਤਰਕਾਰੀ ਦੇ ਉੱਭਰ ਰਹੇ ਪਾਸਾਰਾਂ 'ਤੇ ਇੱਕ ਭਾਵਪੂਰਤ ਪੇਪਰ ਪੇਸ਼ ਕੀਤਾ ਗਿਆ, ਜਿਸ ਵਿੱਚ ਉਨ੍ਹਾ ਇਹ ਗੱਲ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ ਕਿ ਪਰਵਾਨਾ ਆਪ ਇਸ ਖੇਤਰ ਨਾਲ ਸੰਬੰਧ ਰੱਖਣ ਕਰਕੇ ਬੜੀ ਬੇਬਾਕੀ ਨਾਲ ਇਸ ਕਿੱਤੇ ਨਾਲ ਸੰਬੰਧਤ ਵਿਵੇਕ ਅਤੇ ਅੰਤਰ-ਵਿਰੋਧਾਂ ਨੂੰ ਫੜਨ ਵਿੱਚ ਸਫਲ ਹੋਇਆ ਹੈ। ਉਨ੍ਹਾ ਇਹ ਵੀ ਸਪੱਸ਼ਟ ਕੀਤਾ ਕਿ ਉਨ੍ਹਾਂ ਦੀ ਬਾਕੀ ਖੇਤਰਾਂ ਨਾਲ ਸੰਬੰਧਤ ਕਹਾਣੀਆਂ ਵੀ ਮੱਧ-ਵਰਗੀ ਅਤੇ ਨਿਮਨਵਰਗੀ ਚੇਤਨਾ ਦੇ ਅੰਤਰਗਤ ਮਨੁੱਖੀ ਹੋਂਦ ਦੇ ਮਸਲੇ ਨੂੰ ਬਾਖੂਬੀ ਪੇਸ਼ ਕਰਦੀਆਂ ਹਨ।

ਨੌਜਵਾਨ ਕਹਾਣੀਕਾਰ ਦੇਸ ਰਾਜ ਕਾਲੀ ਨੇ ਵਿਵੇਕ ਦਿੱਤਾ ਕਿ ਪਰਵਾਨਾ ਦੀਆਂ ਕਹਾਣੀਆਂ ਦਾ ਸੰਬੰਧ ਤਿੰਨ ਖੇਤਰਾਂ ਨਾਲ ਹੈ, ਜਿਨ੍ਹਾਂ ਵਿੱਚ ਪੱਤਰਕਾਰਤਾ, ਨਿਮਨ ਕਿਸਾਨੀ ਅਤੇ ਮੱਧਵਰਗ ਦੇ ਅੰਤਰ ਵਿਰੋਧ ਸ਼ਾਮਲ ਹਨ।

ਉਨ੍ਹਾਂ ਕਿਹਾ ਕਿ ਇਨ੍ਹਾਂ ਤਿੰਨ੍ਹਾਂ ਖੇਤਰਾਂ ਨਾਲ ਸੰਬੰਧਤ ਕਹਾਣੀਆਂ ਵਿੱਚ ਮਨੁੱਖੀ ਹੋਂਦ ਦਾ ਮਸਲਾ ਪ੍ਰਮੁੱਖ ਹੈ। ਕਹਾਣੀ ਦਾ ਉਸਾਰ ਤੇ ਪਾਸਾਰ ਇਸੇ ਵਿਵੇਕ ਨਾਲ ਬੱਝਾ ਹੋਇਆ ਹੈ। ਕਹਾਣੀ 'ਧੂੰਆਂ' ਬਾਰੇ ਵਿਸ਼ੇਸ਼ ਰੂਪ ਵਿੱਚ ਕਿਹਾ ਕਿ ਇਸ ਕਹਾਣੀ ਦੇ ਪਾਤਰ ਜਗੀਰੂ ਰੁਚੀਆਂ ਨਾਲ ਪਰੁੱਚੇ ਹੋਏ ਹਨ ਅਤੇ ਔਰਤ ਪਾਤਰ ਦੀ ਖਾਮੋਸ਼ੀ ਹੀ ਉਹ ਓਹਲਾ ਹੈ, ਜਿਹੜੀ ਕਹਾਣੀ ਦੀ ਖੂਬਸੂਰਤੀ ਹੈ।

ਪ੍ਰੋ: ਗੁਰਭਜਨ ਗਿੱਲ ਨੇ ਕਿਹਾ ਕਿ ਅਸਲ ਵਿੱਚ ਪੱਤਰਕਾਰਤਾ ਨੂੰ ਇੱਕ ਸੰਸਥਾ ਦੇ ਰੂਪ ਵਿੱਚ ਆਦਰਸ਼ਕ ਪਹੁੰਚ ਤੋਂ ਸਮਝਣਾ ਚਾਹੀਦਾ ਹੈ। ਜਦੋਂ ਆਦਰਸ਼ ਟੁੱਟਦਾ ਹੈ ਤੇ ਵੱਖ-ਵੱਖ ਪਾਸਾਰਾਂ ਵੱਲ ਜਾਂਦਾ ਹੈ, ਜਿਸ ਨੂੰ ਪਰਵਾਨਾ ਬਾਖੂਬੀ ਪੇਸ਼ ਕਰਦਾ ਹੈ। ਬਾਕੀ ਕਹਾਣੀਆਂ ਦੀਆਂ ਗੱਲਾਂ ਕਰਦਿਆਂ ਉਨ੍ਹਾਂ ਕਿਹਾ ਕਿ ਅੱਜ ਮੱਧਵਰਗੀ ਚੇਤਨਾ ਨੇ ਘਰਾਂ ਨੂੰ ਸ਼ੋਅ ਰੂਮ ਵਿੱਚ ਬਦਲ ਦਿੱਤਾ, ਜਿਸ ਕਰਕੇ ਵਿਅਕਤੀ ਕਮਜ਼ੋਰ ਤੇ ਵਿਸ਼ਾਦਗ੍ਰਸਤ ਹੋ ਰਿਹਾ ਹੈ।

ਤਸਕੀਨ ਨੇ ਇਹ ਧਾਰਨਾ ਪੇਸ਼ ਕੀਤੀ ਕਿ ਪਰਵਾਨੇ ਦੀਆਂ ਸਮੁੱਚੀਆਂ ਕਹਾਣੀਆਂ ਪੂੰਜੀਵਾਦੀ ਕਦਰ ਪ੍ਰਬੰਧ ਅਤੇ ਜਾਗੀਰਦਾਰੀ ਕਦਰ ਪ੍ਰਬੰਧ ਦੇ ਪਰਸਪਰ ਅੰਤਰ ਵਿਰੋਧਾਂ ਨੂੰ ਪੇਸ਼ ਕਰਦੀਆਂ ਹਨ, ਜਿਸ ਵਿੱਚ 'ਘਰ' ਦਾ ਚਿਹਨ ਕੇਂਦਰੀ ਨੁਕਤੇ ਵਜੋਂ ਪੇਸ਼ ਹੋ ਰਿਹਾ ਹੈ। ਉਨ੍ਹਾਂ ਅਨੁਸਾਰ ਪਰਵਾਨੇ ਦੀਆਂ ਕਹਾਣੀਆਂ ਵਿੱਚ ਵਿਆਹ-ਬਾਹਰੇ ਸੰਬੰਧਾਂ ਨੂੰ ਅਸੀਂ ਜਗੀਰੂ ਰੁਚੀ ਦੇ ਸਾਂਚੇ ਵਿੱਚ ਢਾਲ ਕੇ ਵੇਖਦੇ ਹਾਂ ਤੇ ਦੂਜੇ ਪੂੰਜੀਵਾਦੀ ਰੁਚੀ ਤੋਂ ਵੇਖਦੇ ਹਨ।

ਪ੍ਰੋ. ਕੁਲਵੰਤ ਜਗਰਾਓਂ ਤੇ ਪ੍ਰੋ. ਮੁਹਿੰਦਰਦੀਪ ਗਰੇਵਾਲ ਨੇ ਵੀ ਕਹਾਣੀਆਂ ਬਾਰੇ ਚਰਚਾ ਕੀਤੀ। ਪ੍ਰੋ. ਸੁਰਜੀਤ ਸਿੰਘ ਧਰਮਕੋਟ ਨੇ 'ਧੂੰਆਂ' ਕਹਾਣੀ ਬਾਰੇ ਆਪਣੀਆਂ ਧਾਰਨਾਵਾਂ ਵਿੱਚ ਨਾਰੀਵਾਦੀ ਸੋਚ ਤੇ ਹੋਂਦ 'ਤੇ ਕਿੰਤੂ ਕੀਤਾ ਕਿ ਕਹਾਣੀ ਦੀ ਪਾਤਰ ਨਾਰੀਵਾਦੀ ਹੋਂਦ ਦੀ ਆੜ ਵਿੱਚ ਭਾਵੁਕ ਬਲੈਕਮੇਲ ਤੱਕ ਪਹੁੰਚਦੀ ਹੈ। ਉਨ੍ਹਾਂ ਅਨੁਸਾਰ ਕਹਾਣੀ ਦਾ ਕੇਂਦਰੀ ਚਿਹਨ 'ਘਰ' ਨਹੀਂ ਹੈ, ਕਿਉਂਕਿ ਇਹੀ ਘਰ ਤਾਂ ਪਾਤਰਾਂ ਦੇ ਦੁਖਾਂਤ ਕਾਰਨ ਬਣ ਰਿਹਾ ਹੈ। ਉਨ੍ਹਾਂ ਅਨੁਸਾਰ ਕਹਾਣੀ ਦਾ ਮਨੋਵਿਗਿਆਨਕ ਨੁਕਤਾ ਤਾਂ ਔਰਤ ਪਾਤਰ ਦਾ Movement of Exposer ਹੈ।

ਪ੍ਰੋ. ਰਵਿੰਦਰ ਭੱਠਲ ਨੇ ਕਿਹਾ ਕਿ ਪਰਵਾਨੇ ਦੀਆਂ ਕਹਾਣੀਆਂ ਦੀ ਪੇਸ਼ਕਾਰੀ ਘਰ ਦੇ ਰਿਸ਼ਤਿਆਂ ਅਤੇ ਕਿਸਾਨੀ ਦੇ ਰਿਸ਼ਤਿਆਂ ਪ੍ਰਤੀ ਫਿਕਰ ਹੈ।

ਸਮੁੱਚੀ ਸੰਵਾਦ-ਚਰਚਾ ਤੋਂ ਬਾਅਦ ਬਲਬੀਰ ਪਰਵਾਨਾ ਨੇ ਜਿੱਥੇ ਅਦਾਰਾ ਤ੍ਰਿਸ਼ੰਕੂ ਦਾ ਇਸ ਸੰਵਾਦ-ਚਰਚਾ ਲਈ ਧੰਨਵਾਦ ਕੀਤਾ, ਉੱਥੇ ਉਨ੍ਹਾਂ ਆਪਣੀ ਸ਼ਖਸੀਅਤ ਦੇ ਪਾਸਾਰਾਂ ਬਾਰੇ ਬੋਲਦਿਆਂ ਕਿਹਾ ਕਿ ਮੈਂ ਮਾਰਕਸਵਾਦੀ ਦ੍ਰਿਸ਼ਟੀ ਤੋਂ ਸੋਚਦਾ ਹਾਂ। ਅਜੋਕੇ ਦੌਰ ਦੇ ਪਰਵਾਰ ਵਿਚਲੇ ਅੰਤਰ-ਵਿਰੋਧਾਂ ਵਿੱਚ ਵਿਅਕਤੀ ਹੋਂਦ ਹੀ ਪ੍ਰਧਾਨ ਹੈ, ਜਿਸ ਦੇ ਅੰਦਰ-ਵਿਰੋਧਾਂ ਨੂੰ ਮੈਂ ਆਪਣੀ ਕਹਾਣੀਆਂ ਵਿੱਚ ਪੇਸ਼ ਕਰਦਾ ਹਾਂ।

ਡਾ. ਗੁਰਇਕਬਾਲ ਸਿੰਘ ਨੇ ਗੋਸ਼ਟੀ ਦਾ ਸੰਚਾਲਨ ਕਰਦਿਆਂ ਅਤੇ ਸਮੇਟਦਿਆਂ ਇਹ ਨਿਰਣਾ ਦਿੱਤਾ ਕਿ ਬਲਬੀਰ ਪਰਵਾਨਾ ਦੀਆਂ ਕਹਾਣੀਆਂ ਮਨੁੱਖੀ ਜੀਵਨ ਦੇ ਅੰਤਰ-ਵਿਰੋਧਾਂ ਨੂੰ ਪੇਸ਼ ਕਰਦੀਆਂ ਹਨ, ਚਾਹੇ ਇਹ ਜ਼ਿੰਦਗੀ ਦੇ ਕਿਸੇ ਵੀ ਖੇਤਰ ਨਾਲ ਸੰਬੰਧਤ ਹੋਣ। ਉਸ ਨੂੰ ਬਿਰਤਾਂਤ ਸਿਰਜਣ ਦੀ ਜਾਚ ਹੈ, ਉਸ ਦੀਆਂ ਕਹਾਣੀਆਂ ਚਾਹੇ ਪੱਤਰਕਾਰਤਾ ਨਾਲ ਜੁੜੀਆਂ ਹੋਣ, ਚਾਹੇ ਮੱਧਕਾਲੀ ਕਿਸਾਨੀ ਜਾਂ ਸ਼ਹਿਰੀ ਚੇਤਨਾ ਨਾਲ ਤੇ ਚਾਹੇ ਨਿਮਨਵਰਗੀ ਚੇਤਨਾ ਨਾਲ--ਉਹ ਬੜੀ ਸ਼ਿੱਦਤ ਨਾਲ ਲੋਕ ਹਿੱਤਾਂ ਦੀ ਗੱਲ ਕਰਦੀਆਂ ਹਨ।

ਇਸ ਸੰਵਾਦ ਗੋਸ਼ਟੀ ਵਿੱਚ ਬਲਬੀਰ ਜਸਵਾਲ, ਮਿੱਤਰ ਸੈਨ ਮੀਤ, ਤ੍ਰੈਲੋਚਨ ਲੋਚੀ, ਸ਼ਾਹ ਚਮਨ, ਬੁੱਧ ਸਿੰਘ ਨੀਲੋਂ, ਸਤੀਸ਼ ਗੁਲਾਟੀ, ਦੀਪਕ ਤੇ ਤ੍ਰੈਚੋਲਨ ਸਿੰਘ ਆਦਿ ਨੇ ਵੀ ਹਿੱਸਾ ਲਿਆ।

*ਰਿਪੋਰਟ : ਡਾ. ਗੁਰਇਕਬਾਲ ਸਿੰਘ*

## ਕਾਲੀ ਵੇਂਈ ਦੀ ਚੌਥੀ ਵਰ੍ਹੇ ਗੰਢ ਤੇ ਸ਼ਾਨਦਾਰ ਕਵੀ ਦਰਬਾਰ

ਸੁਲਤਾਨਪੁਰ—ਪਿਛਲੇ ਦਿਨੀਂ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਦੀ ਰਹਿਨੁਮਾਈ ਹੇਠ ਕਾਲੀ ਵੇਂਈ ਦੀ ਚੌਥੀ ਵਰ੍ਹੇ ਗੰਢ ਤੇ ਸੁਲਤਾਨਪੁਰ ਲੋਧੀ (ਵੇਂਈ ਕੰਢੇ) ਵਿਖੇ ਇਕ ਸ਼ਾਨਦਾਰ ਕਵੀ ਦਰਬਾਰ ਕਰਵਾਇਆ ਗਿਆ। ਇਸ ਕਵੀ ਦਰਬਾਰ ਵਿਚ ਜਿਨ੍ਹਾਂ ਕਵੀਆਂ ਸ਼ਿਰਕਤ ਕੀਤੀ ਉਹ ਹਨ ਸ੍ਰੀ ਜੋਗਿੰਦਰ ਸਿੰਘ ਘੁੰਮਣ, ਜਰਨੈਲ ਸਿੰਘ ਜਲੰਧਰੀ, ਕ੍ਰਿਸ਼ਨ ਸਿੰਘ ਢੁੱਲ, ਪ੍ਰਿੰ: ਰੂਪ ਲਾਲ ਰੂਪ, ਮਨੋਹਰ ਸਿੰਘ ਪੁਰੇਵਾਲ, ਜਗਤਾਰ ਸਿੰਘ ਦੁਖੀ, ਚਰਨ ਸੀਚੇਵਾਲਵੀ, ਫਕੀਰ ਚੰਦ ਤੁਲੀ, ਆਸੀ ਈਸ਼ਪੁਰੀ, ਜਗੀਰ ਸਿੰਘ ਬਾਜਵਾ, ਹਰਪ੍ਰੀਤ ਕੌਰ, ਸਰਪੰਚ ਸਾਲਾਪੁਰ, ਗੁਰਿੰਦਰ ਚਾਹਲ, ਹਰੀ ਚੰਦ ਮਸਤਾਨਾ, ਜਾਗਰ ਸਿੰਘ ਲੋਪੋਕੇ ਅਤੇ ਸੰਤ ਸੁਖਜੀਤ ਸਿੰਘ ਕਵੀਸ਼ਰੀ। ਬਹੁਤੇ ਕਵੀਆਂ ਦੀਆਂ ਕਵਿਤਾਵਾਂ ਕਾਲੀ ਵੇਂਈ ਨਾਲ ਹੀ ਸਬੰਧਤ ਸਨ। ਜਦ ਵੀ ਕੋਈ ਕਵੀ ਆਪਣੀ ਕਵਿਤਾ ਸਮਾਪਤ

ਕਰਦਾ ਸੰਗਤ ਵਿਚੋਂ ਇਸ ਦੀ ਦਾਦ ਇਕ ਨਰਸਿੰਘਾ ਵਜਾ ਕੇ ਕੀਤੀ ਜਾਂਦੀ ਜੋ ਕਿ ਸਭ ਦਾ ਮਨ ਮੋਹ ਲੈਂਦੀ। ਸੱਚਮੁੱਚ ਅੱਜ ਦੀ ਸ਼ਾਮ, ਵੇਈਂ ਦਾ ਕੰਢਾ, ਖ਼ੂਹ ਦੀਆਂ ਟਿੰਡਾਂ ਅਤੇ ਕਵੀਆਂ ਦੀਆਂ ਕਵਿਤਾਵਾਂ ਪਾਉਂਟਾ ਸਾਹਿਬ ਦੀ ਯਾਦ ਦਿਵਾ ਰਹੀਆਂ ਸਨ।

ਸੰਤ ਬਲਬੀਰ ਸਿੰਘ ਜੀ ਸੀਚੇਵਾਲ ਨੇ ਪ੍ਰਦੂਸ਼ਨ ਬਾਰੇ ਬੋਲਦਿਆਂ ਕਿਹਾ ਕਿ ਜੋ ਕੁਝ ਸਾਨੂੰ ਚੰਗਾ ਨਹੀਂ ਲੱਗਦਾ ਉਹੀ ਪ੍ਰਦੂਸ਼ਨ ਹੈ। ਉਸਨੂੰ ਚੰਗਾ ਕਰਨਾ ਅੱਜ ਦੀ ਮੁੱਖ ਲੋੜ ਹੈ। ਇਸ ਮੌਕੇ ਆਏ ਕਵੀਆਂ ਦਾ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਨੇ ਧੰਨਵਾਦ ਵੀ ਕੀਤਾ ਤੇ ਸਿਰੋਪੇ ਵੀ ਦਿੱਤੇ। ਸਟੇਜ ਦਾ ਸੰਚਾਲਨ ਪ੍ਰੋ. ਹਰਬੰਸ ਸਿੰਘ ਚਾਹਲ ਨੇ ਬੜੇ ਸੁਚੱਜੇ ਢੰਗ ਨਾਲ ਨਿਭਾਇਆ।

*—ਚਰਨ ਸੀਚੇਵਾਲਵੀ*

## ਰੂ-ਬ-ਰੂ—ਸਾਧੂ ਸਿੰਘ ਕਿਸਾਨ

ਬੀਤੇ ਦਿਨੀਂ ਪੰਜਾਬੀ ਸਾਹਿਤ ਸਭਾ ਸਿਰਸਾ ਅਤੇ ਸੰਘਰਸ਼ ਵੈਲਫੇਅਰ ਸੁਸਾਇਟੀ ਸਿਰਸਾ ਦੇ ਸਾਂਝੇ ਉੱਦਮ ਨਾਲ ਸੰਦੀਪ ਭਵਨ ਸਿਰਸਾ ਵਿਖੇ ਇਕ ਰੂ-ਬ-ਰੂ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸਾਧੂ ਸਿੰਘ ਕਿਸਾਨ ਨੂੰ ਵਿਦਵਾਨ ਸਰੋਤਿਆਂ ਦੇ ਰੂ-ਬ-ਰੂ ਕੀਤਾ ਗਿਆ।

ਹਰਿਆਣਾ ਦੇ ਪਹਿਲੇ ਪੰਜਾਬੀ ਸਾਹਿਤਕਾਰ ਸੰਤ ਤਰਨ ਸਿੰਘ ਜੀ ਵਹਿਮੀ ਦੇ ਸਪੁੱਤਰ ਸ. ਸਾਧੂ ਸਿੰਘ ਕਿਸਾਨ ਨੇ ਕਿਹਾ ਕਿ ਸਾਹਿਤ ਥੋੜਾ ਲਿਖਿਆ ਜਾਏ ਜਾਂ ਜ਼ਿਆਦਾ ਉਹ ਸਮਾਜ ਨੂੰ ਸੇਧ ਦੇਣ ਵਾਲਾ ਹੋਣਾ ਚਾਹੀਦਾ ਹੈ। ਉਹਨਾਂ ਨੇ ਅੱਗੇ ਚੱਲਕੇ ਕਿਹਾ ਕਿ ਬੇਸ਼ਕ ਬਹੁਤ ਹੀ ਉੱਚ ਕੋਟੀ ਦੇ ਸਾਹਿਤ ਦੀ ਰਚਨਾ ਹੋ ਰਹੀ ਹੈ ਪਰ ਬੜ ਦੁੱਖ ਦੀ ਗੱਲ ਹੈ ਕਿ ਸਾਹਿਤ ਨੂੰ ਪੜ੍ਹਨ ਦਾ ਰੁਝਾਨ ਬਹੁਤ ਘੱਟ ਹੈ। ਇਸਦਾ ਪ੍ਰਚਾਰ ਪ੍ਰਸਾਰ ਵੀ ਓਨਾ ਨਹੀਂ ਹੋ ਰਿਹਾ ਜਿੰਨਾ ਕਿ ਹੋਣਾ ਚਾਹੀਦਾ ਹੈ।

ਇਕ ਸਵਾਲ ਦੇ ਜਵਾਬ ਵਿੱਚ ਉਹਨਾਂ ਦੱਸਿਆ ਕਿ ਲਿਖਣ ਦੀ ਪ੍ਰੇਰਨਾ ਅਤੇ ਉਤਸਾਹ ਉਹਨਾਂ ਨੂੰ ਪਿਤਾ ਸੰਤ ਤਰਨ ਸਿੰਘ ਵਹਿਮੀ ਜੀ ਕੋਲੋਂ ਮਿਲੀ। ਉਹ ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਸਾਹਿਤ ਤੋਂ ਵੀ ਬਹੁਤ ਪ੍ਰਭਾਵਿਤ ਹਨ। ਏਸੇ ਹੀ ਸੰਦਰਭ ਵਿੱਚ ਉਹਨਾਂ ਅੱਗੇ ਚੱਲਕੇ ਦੱਸਿਆ ਕਿ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਗਵਾਨ ਕ੍ਰਿਸ਼ਨ ਨੂੰ ਦੁਨੀਆ ਦੇ ਸਭ ਤੋਂ ਵੱਡੇ ਫਿਲਾਸਫਰ ਮੰਨਦੇ ਹਨ।

ਹੁਣ ਤਕ ਉਹ ਪੁਸਤਕ ਰੂਪ ਵਿੱਚ 'ਸਿੱਖ ਇਤਿਹਾਸ ਦੀ ਝਲਕ' ਸਾਹਿਤ ਜਗਤ ਨੂੰ ਦੇ ਚੁੱਕੇ ਹਨ। ਪੱਤਰ ਪੱਤਰਕਾਵਾਂ ਖਾਸ ਤੌਰ ਤੇ 'ਸਤਿਜੁਗ' ਅਤੇ 'ਵਰਿਆਮ' ਵਿੱਚ ਉਹ ਅਕਸਰ ਛਪਦੇ ਰਹਿੰਦੇ ਹਨ। ਉਹ ਕਵੀ ਹਨ, ਵਾਰਤਕ ਲੇਖਕ ਹਨ ਅਤੇ ਕਲਜੁੱਗ ਵਿੱਚ ਇਕ ਸਤਜੁਗੀ ਇਨਸਾਨ ਹਨ।

ਇਸ ਪ੍ਰੋਗਰਾਮ ਵਿੱਚ ਮਾਸਟਰ ਅਮਰੀਕ ਸਿੰਘ, ਪ੍ਰਕਾਸ਼ ਸਾਨੀ, ਰਮੇਸ਼ ਸ਼ਾਸਤਰੀ, ਡਾ. ਰਾਜ ਕੁਮਾਰ ਨਿਜਾਤ, ਡਾ. ਜੀ. ਡੀ. ਚੌਧਰੀ, ਡਾ. ਦਰਸ਼ਨ ਸਿੰਘ, ਪ੍ਰੋ. ਰੂਪ ਦੇਵਗੁਣ, ਗੋਪਾਲ ਸ਼ਾਸਤਰੀ, ਗੁਰਦਿਆਲ ਸਿੰਘ ਪ੍ਰੀਤ, ਸੰਤ ਸੇਵਾ ਸਿੰਘ, ਡਾ. ਮਨਫੂਲ ਵਰਮਾ, ਸੰਦੀਪ ਚੌਧਰੀ ਐਡਵੋਕੇਟ ਪ੍ਰਧਾਨ, ਸ਼ੰਕਰ ਸ਼ਰਮਾ, ਤਰਸੇਮ ਲੂਨਾ, ਨਵਰਾਜ ਸਿੰਘ, ਰੰਜੀਤ ਸਿੰਘ, ਹਜੂਰ ਸਿੰਘ, ਰਾਮ ਸਰੂਪ ਰਿਖੀ, ਓ.ਪੀ. ਮਹਿਤਾ ਅਤੇ ਡਾ. ਭਗਵਾਨ ਜਈਆ ਨੇ ਆਪਣੀਆਂ-ਆਪਣੀਆਂ ਰਚਨਾਵਾਂ ਸੁਣਾਕੇ ਖ਼ੂਬ ਵਾਹ ਵਾਹ ਲੁੱਟੀ।

ਬਾਦ ਵਿੱਚ ਦੋਨਾਂ ਸਭਾਵਾਂ ਵੱਲੋਂ ਕਿਸਾਨ ਜੀ ਨੂੰ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ। ਮੰਚ ਸੰਚਾਲਨ ਡਾ. ਦਰਸ਼ਨ ਸਿੰਘ ਨੇ ਕੀਤਾ।

*—ਡਾ. ਦਰਸ਼ਨ ਸਿੰਘ, ਜਨਰਲ ਸਕੱਤਰ*
*ਪੰਜਾਬੀ ਸਾਹਿਤ ਸਭਾ, ਸਿਰਸਾ*

## ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਅਤੇ ਆਜ਼ਾਦੀ ਦਿਵਸ ਨਮਿਤ ਜਲੰਧਰ ਵਿਚ ਸਮਾਗਮ

ਜਲੰਧਰ ਦੀ ਸਮੁਚੀ ਸੰਗਤ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਅਤੇ ਆਜ਼ਾਦੀ ਦਿਵਸ ਦੇ ਮੌਕੇ ੧੫ ਅਗਸਤ ਨੂੰ ਸੈਂਟਰਲ ਟਾਊਨ ਨਾਮਧਾਰੀ ਧਰਮਸਾਲਾ ਵਿਚ ਸਮਾਗਮ ਕੀਤਾ ਗਿਆ। ਅੰਮ੍ਰਿਤ ਵੇਲੇ ਤੋਂ ਸੰਤ ਬਲਬੀਰ ਸਿੰਘ ਜੀ ਨੇ ਸਮੁਚੇ ਰਾਗੀ ਜੱਥੇ ਨਾਲ ਰਸ ਭਿਨਾ ਸੰਪੂਰਨ ਆਸਾ ਦੀ ਵਾਰ ਦਾ ਕੀਰਤਨ ਛੱਕੇ ਸ਼ਬਦਾਂ ਪ੍ਰਮਾਣਾਂ ਸਹਿਤ ਕੀਤਾ। ਇਸ ਉਪਰੰਤ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਅੱਜ ਦੇ ਸਮਾਗਮ ਦੀ ਮਹੱਤਤਾ ਦਸਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਸਮੁੱਚੇ ਨਾਮਧਾਰੀ ਪੰਥ ਵਲੋਂ ਆਜ਼ਾਦੀ ਸੰਗਰਾਮ ਵਿਚ ਯੋਗਦਾਨ ਅਤੇ ਹੋਰ ਪਰਉਪਕਾਰਾਂ ਤੇ ਚਾਨਣਾ ਪਾਇਆ।

ਇਸ ਉਪਰੰਤ ਉਭਰਦੇ ਨੌਜਵਾਨ, ਸੰਗੀਤਕਾਰ ਜਥੇਦਾਰ ਗੁਰਲਾਲ ਸਿੰਘ (ਸਪੁੱਤਰ ਸੰਤ ਹਰਬੰਸ ਸਿੰਘ ਘੁੱਲਾ ਹਜ਼ੂਰੀ ਰਾਗੀ) ਨੇ ਬਹੁਤ ਪ੍ਰਭਾਵਸ਼ਾਲੀ ਹੌਲੇ ਦਾ ਦੀਵਾਨ ਲਾ ਕੇ ਪ੍ਰਸੰਗ ਅਨਕੂਲ ਵਿਆਖਿਆ ਅਤੇ ਸ਼ਬਦ ਕੀਰਤਨ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਰਉਪਕਾਰ ਬੜੇ ਰੋਚਕ ਢੰਗ

ਨਾਲ ਸੰਗਤ ਨੂੰ ਸੁਣਾਏ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਇਕ-ਇਕ ਪਾਠ ਦਾ ਭੋਗ ਸ. ਕੁਲਵਿੰਦਰ ਸਿੰਘ ਚੀਮਾ ਨਗਰ ਅਤੇ ਸ. ਕੁਲਵਿੰਦਰ ਸਿੰਘ ਪੁਰਾਣੀ ਕਚਿਹਰੀ ਵਲੋਂ ਪੁਆਏ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਲਈ ਇਕ ਪਾਠ ਸ. ਅਮਰਜੀਤ ਸਿੰਘ ਸੇਠੀ ਵਲੋਂ ਪੁਆਇਆ ਗਿਆ ਅਤੇ ਇਕ ਪਾਠ ਸ. ਗਰਦਿਆਲ ਸਿੰਘ ਸਿਤਾਰਾਂ ਵਾਲਿਆਂ ਵਲੋਂ ਅਪਣੇ ਵਡੇ ਬਜ਼ੁਰਗਾ ਸੰਤ ਸੁੰਦਰ ਸਿੰਘ ਪੂੰਗਾਂ ਵਾਲਿਆਂ ਨਮਿਤ ਪੁਆਇਆ ਗਿਆ।

ਲੰਗਰ ਪਾਣੀ ਅਤੇ ਹੋਰ ਸੇਵਾ ਸ. ਅਮਰਜੀਤ ਸਿੰਘ ਆਗਿਆ ਸਿੰਘ ਪੁਰੇਵਾਲ ਟਰਾਂਸਪੋਰਟ ਵਾਲਿਆਂ ਦੇ ਪਰਿਵਾਰ ਵਲੋਂ ਕੀਤੀ ਗਈ। ਸਾਵਨ ਭਾਦਰੋਂ ਦਾ ਮੌਸਮ ਹੋਣ ਕਰਕੇ ਖੀਰ ਅਤੇ ਪੂੜਿਆਂ ਦਾ ਖੁਲਾ ਲੰਗਰ ਸੰਗਤ ਨੂੰ ਛਕਾਇਆ ਗਿਆ ਅਤੇ ਪਰਿਵਾਰ ਨੇ ਹਥੀਂ ਸੇਵਾ ਕਰਕੇ ਜੱਸ ਖੱਟਿਆ।

## ਸ. ਹਰੀ ਸਿੰਘ ਭੋਗਲ ਪੜਦਾਦਾ ਬਣੇ ਹਰੀ ਸਿੰਘ ਭੋਗਲ ਪੜਪੋਤਾ ਬਣੇ

ਸ. ਹਰੀ ਸਿੰਘ ਭੋਗਲ ਇੰਗਲੈਂਡ ਦੇ ਸ਼ਹਿਰ ਲੀਡਜ਼ ਵਿਚ ਨਿਵਾਸ ਰਖਦੇ ਹਨ। ਨਾਮਧਾਰੀ ਸੰਗਤ ਲੀਡਜ਼ ਦੇ ਉਹ ਮੁਖੀ ਵੀ ਰਹੇ ਹਨ ਅਤੇ 'ਵਰਿਆਮ' ਨਾਲ ਵੀ ਪਿਆਰ ਸ਼ੁਰੂ ਤੋਂ ਹੀ ਰਖਦੇ ਹਨ। ਉਸਤਾਦ ਹਰਭਜਨ ਸਿੰਘ ਜੀ ਦੀ ਸੂਚਨਾ ਅਨੁਸਾਰ ਕੁਝ ਸਮਾਂ ਪਹਿਲਾਂ ਉਹਨਾਂ ਦੇ ਘਰ ਪੜਪੋਤੇ ਨੇ ਜਨਮ ਲਿਆ, ਭਾਵ ਭੋਗਲ ਸਾਹਿਬ ਪੜਦਾਦਾ ਬਣ ਗਏ ਹਨ। ਸਿਲਸਲੇਵਾਰ ਨਵੇਂ ਭੁਝੰਗੀ ਦੇ ਦਾਦਾ ਦਾਦੀ ਹਨ—ਸ. ਸੁਰਜੀਤ ਸਿੰਘ ਅਤੇ ਬੀਬੀ ਸੁਰਜੀਤ ਕੌਰ। ਪਿਤਾ ਅਤੇ ਮਾਤਾ ਦਾ ਨਾਮ ਹੈ ਸ. ਅਮਰਜੀਤ ਸਿੰਘ ਭੋਗਲ ਅਤੇ ਬੀਬੀ ਦਵਿੰਦਰ ਕੌਰ। ਨਵੇਂ ਜਨਮੇ ਭੁਝੰਗੀ ਦਾ ਨਾਮ ਵੀ ਹਰੀ ਸਿੰਘ ਹੀ ਰੱਖਿਆ ਹੈ ਇਸ ਖੁਸ਼ੀ ਭਰੇ ਅਵਸਰ ਤੇ ਭੋਗਲ ਪਰਿਵਾਰ ਵਲੋਂ ਆਪਣੇ ਪਿਆਰੇ ਪਰਚੇ 'ਵਰਿਆਮ' ਵਾਸਤੇ ੪੫੦੦/- ਰੁਪਏ ਸਹਾਇਤਾ ਭੇਜੀ ਹੈ। ਅਸੀਂ ਨਵੇਂ ਭੁਝੰਗੀ ਹਰੀ ਸਿੰਘ ਭੋਗਲ (ਜੂਨੀਅਰ) ਦੀ ਲੰਬੀ ਉਮਰ, ਪੜਦਾਦਾ ਹਰੀ ਸਿੰਘ ਭੋਗਲ ਦੇ ਪਦ ਚਿੰਨ੍ਹਾਂ 'ਤੇ ਚਲਣ ਅਤੇ ਚੰਗੇ ਸਫਲ ਜੀਵਨ ਲਈ ਸਤਿਗੁਰਾਂ ਅਗੇ ਅਰਦਾਸ ਕਰਦੇ ਹਾਂ ਅਤੇ ਭੋਗਲ ਪਰਿਵਾਰ ਨੂੰ ਵਧਾਈਆਂ ਅਰਪਿਤ ਕਰਦੇ ਹਾਂ!

*—ਜਗਦੀਸ਼ ਸਿੰਘ ਵਰਿਆਮ*

## ਸੰਤ ਦਲੀਪ ਸਿੰਘ ਨਾਮਧਾਰੀ ਘਰ ਸਮਾਗਮ

ਪਿਛਲੇ ਦਿਨੀਂ ਸੰਤ ਦਲੀਪ ਸਿੰਘ ਨਾਮਧਾਰੀ ਜੀ ਦੇ ਗ੍ਰਹਿ E-25 ਫੋਕਲ ਪੁਆਇੰਟ, ਲੁਧਿਆਣਾ ਵਿਖੇ ਮਰਿਆਦਾ ਅਨੁਸਾਰ ਸ੍ਰੀ ਅਖੰਡ ਪਾਠ ਕੀਤਾ ਗਿਆ। ਭੋਗ ਵਾਲੇ ਦਿਨ ਸੰਤ ਬਲਬੀਰ ਸਿੰਘ ਮੌਜੀ ਜਲੰਧਰ ਅਤੇ ਜਥੇਦਾਰ ਦਰਸ਼ਨ ਸਿੰਘ ਲੁਧਿਆਣਾ ਨੇ ਪ੍ਰਭਾਵਸ਼ਾਲੀ ਸ਼ਬਦ ਕੀਰਤਨ ਕੀਤਾ। ਸੰਤ ਦਲੀਪ ਸਿੰਘ ਜੀ ਦਾ ਛੋਟਾ ਸਪੁੱਤਰ ਕੁਲਵੰਤ ਸਿੰਘ—ਨੂੰਹ ਜਸਪਾਲ ਕੌਰ (ਸਪੁਤਰੀ ਸੰਤ ਅਜੀਤ ਸਿੰਘ ਲਾਇਲ) ਅਤੇ ਪੋਤਰਾ ਕਾਕਾ ਕਰਤਾਰ ਸਿੰਘ ਕੈਨੇਡਾ ਦੇ ਸ਼ਹਿਰ ਟਰਾਂਟੋ ਵਿਚ ਜਾ ਵਸੇ ਹਨ। ਪਰਿਵਾਰ ਦੀ ਚੜ੍ਹਦੀ ਕਲਾ, ਹਰ ਮੈਦਾਨ ਫਤਹਿ ਅਤੇ ਸੁਖ ਸ਼ਾਂਤੀ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਗਈ। ਸੂਬਾ ਹਰਭਜਨ ਸਿੰਘ ਜੀ, ਸੰਤ ਸੁਰਿੰਦਰ ਸਿੰਘ ਨਾਮਧਾਰੀ, ਗਿਆਨੀ ਜੁਗਿੰਦਰ ਸਿੰਘ ਪ੍ਰਧਾਨ, ਸ. ਤਰਲਚੋਣ ਸਿੰਘ ਮਠਾੜੂ ਅਤੇ ਭਾਰੀ ਗਿਣਤੀ ਵਿਚ ਹੋਰ ਸਨੇਹੀ ਮਿਤਰ ਅਤੇ ਸਾਧ ਸੰਗਤ ਇਸ ਸਮੇਂ ਹਾਜ਼ਰ ਸਨ। ਇਸ ਮੌਕੇ ਵਰਿਆਮ ਵਾਸਤੇ ੨੦੦/- ਸਹਾਇਤਾ ਭੇਜੀ ਗਈ।

## ਸ. ਗੁਰਦੀਪ ਸਿੰਘ ਕਾਨੂੰਗੋ ਪਰਿਵਾਰ ਨੂੰ ਖੁਸ਼ੀਆਂ

ਪ੍ਰਸਿੱਧ ਨਾਮਧਾਰੀ ਸਮਾਜ ਸੇਵਕ ਸ. ਗੁਰਦੀਪ ਸਿੰਘ ਕਾਨੂੰਗੋ, ਦਾ ਇਕ ਸਪੁੱਤਰ ਰਾਜਬੀਰ ਸਿੰਘ ਗਿੱਲ 'ਪਹਿਲਵਾਨ' ਜੋ ਕੁਸ਼ਤੀ ਦੇ ਅਖਾੜੇ ਵਿੱਚ ਬਚਪਨ ਤੋਂ ਹੀ ਨਾਮ ਕਮਾ ਕੇ ਅਖਬਾਰੀ ਸੁਰਖੀਆਂ ਵਿੱਚ ਰਿਹਾ ਹੈ, ਨੂੰ ਪੀ.ਏ.ਪੀ. ਵਿੱਚ ਭਰਤੀ ਕਰ ਲਿਆ ਗਿਆ ਹੈ। ਵੱਡਾ ਸਪੁੱਤਰ ਗੁਰਪ੍ਰੀਤ ਸਿੰਘ ਉੱਚ ਸਿੱਖਿਆ ਵਾਸਤੇ ਆਸਟ੍ਰੇਲੀਆ ਚਲਾ ਗਿਆ ਹੈ। ਇਸ ਦੋਹਰੀ ਖੁਸ਼ੀ ਕਾਰਨ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਨ ਵਾਸਤੇ ਸ. ਗੁਰਦੀਪ ਸਿੰਘ ਵਲੋਂ ਮਿਤੀ ੧੯ ਜੁਲਾਈ ੨੦੦੪ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਦੋ ਸਾਧਾਰਨ ਪਾਠਾਂ ਦੇ ਭੋਗ ਪਵਾਏ ਗਏ। ਗੁਰਪ੍ਰੀਤ ਸਿੰਘ, ਰਾਜਬੀਰ ਸਿੰਘ , ਸੰਤ ਅੱਛਰ ਸਿੰਘ ਕੱਕੜ ਦੇ ਪੋਤਰੇ ਹਨ ਅਤੇ ਜਥੇਦਾਰ ਗੁਰਬਖਸ਼ ਸਿੰਘ (ਭੈਣੀ ਸਾਹਿਬ ਵਾਲੇ) ਸ੍ਰੀ ਜੀਵਨ ਨਗਰ ਦੇ ਦੋਹਤਰੇ ਹਨ। ਇਸ ਪਰਿਵਾਰ ਉੱਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਹੈ। ਇਸ ਖੁਸ਼ੀ ਵਿੱਚ ਵਰਿਆਮ ਨੂੰ ੨੦੦/- ਰੁਪਏ ਸਹਾਇਤਾ ਦਿੱਤੀ ਗਈ ਹੈ।

* ਪ੍ਰਸਿੱਧ ਲੇਖਕ ਤੇ ਉੱਘੀ ਹਸਤੀ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੀ ਸਿਮ੍ਰਤੀ ਵਿਚ ਪਰਿਵਾਰ ਵਲੋਂ ਵਰਿਆਮ ਨੂੰ

੨੫੦ ਰੁਪਏ ਸਹਾਇਤਾ ਅਰਪਿਤ ਕੀਤੀ ਗਈ ਹੈ।

* ਸਵ. ਸ. ਕੇਹਰ ਸਿੰਘ ਹਮਰਾਹੀ ਜੀ ਨਮਿਤ ਵੀ ਪਰਿਵਾਰ ਵਲੋਂ ੧੦੦/- ਰੁਪਏ ਵਰਿਆਮ ਨੂੰ ਸਹਾਇਤਾ ਪੁੱਜੀ ਹੈ।

ਧੰਨਵਾਦ!

## ਸ. ਦੀਪ ਸਿੰਘ ਸੇਵਾਮੁਕਤ

ਸ. ਦੀਪ ਸਿੰਘ ੫੮ ਸਾਲ ਦੀ ਉਮਰ ਪੂਰੀ ਹੋਣ ਤੇ ਪੰਜਾਬ ਬਿਜਲੀ ਬੋਰਡ ਵਿਚੋਂ ਹੈਡ ਡਰਾਫਟਸ ਮੈਨ ਦੀ ਪੋਸਟ ਤੋਂ ੩੧ ਮਈ ੨੦੦੪ ਨੂੰ ਸਨਮਾਨ ਪੂਰਵਕ ਵਦਾਇਗੀ ਪ੍ਰਾਪਤ ਕਰ ਗਏ ਹਨ। ਸ. ਦੀਪ ਸਿੰਘ ਜੀ ਜਿਥੇ ਆਪਣੇ ਮਹਿਕਮੇ ਵਿੱਚ ਕੁਸ਼ਲ ਸੇਵਾ ਵਜੋਂ ਪ੍ਰਸਿਧ ਹੋਏ ਅਤੇ ਆਪਣੇ ਨਿੱਘੇ ਮਿੱਠੇ ਸੁਭਾਅ ਕਰਕੇ ਸੋਭਾ ਪ੍ਰਾਪਤ ਕੀਤੀ ਉਥੇ ਸਮਾਜਕ ਅਤੇ ਧਾਰਮਕ ਕਾਰਜਾਂ ਵਿੱਚ ਵੀ ਸਦਾ ਵਿਅਸਥ ਰਹੇ। ਲੰਮੇ ਸਮੇਂ ਤੋਂ ਆਪ ਨਾਮਧਾਰੀ ਗੁਰਦੁਆਰਾ ਬਸਤੀ ਬੂਰੇ ਖਾਂ ਪ੍ਰੀਤ ਨਗਰ ਸੋਡਲ ਰੋਡ ਜਲੰਧਰ ਦੇ ਸਕੱਤਰ ਦੀ ਸੇਵਾ ਬੜੀ ਲਗਨ ਅਤੇ ਨਿਸ਼ਠਾ ਨਾਲ ਨਿਭਾ ਰਹੇ ਹਨ। ਵਰਿਆਮ ਦੇ ਆਪ ਸਦਾ ਸਹਿਯੋਗੀ ਜੀਵਨ ਮੈਂਬਰ ਹਨ। ਨਰਮ ਪ੍ਰੇਰਣਾਦਾਇਕ ਸ਼ਬਦਾਵਲੀ ਅਤੇ ਉੱਦਮ ਆਪ ਦੇ ਮੀਰੀ ਗੁਣ ਹਨ। ਧੀਮੇ ਪ੍ਰੇਰਣਾਦਾਇਕ ਨਿਰਮਾਣ ਬੋਲਾਂ ਨਾਲ ਆਪ ਹਰਮਨਪਿਆਰੇ ਹਨ। ਪਾਕਿਸਤਾਨ ਵਿੱਚ ਪਿੰਡ ਅਬਦਾਲੀ ਤਹਿਸੀਲ ਪਸਰੂਰ ਜ਼ਿਲਾ ਸਿਆਲਕੋਟ ਤੋਂ ਆਪ ਸੰਨ ਸੰਤਾਲੀ ਵਿੱਚ ਆਪਣੇ ਪਿਤਾ ਸ. ਬਿਸ਼ਨ ਸਿੰਘ ਮਾਤਾ ਬਾਲ ਕੌਰ ਨਾਲ ਭਾਰਤ ਵਿੱਚ ਬਾਲ ਅਵਸਥਾ ਵਿੱਚ ਹੀ ਆਏ। ਪਿੰਡ ਨਰਕਟ ਜ਼ਿਲਾ ਕਪੂਰਥਲਾ ਵਿੱਚ ਮੁਢਲੇ ਨਿਵਾਸ ਬਾਦ ਪਰਿਵਾਰ ੧੯੫੭ ਵਿੱਚ ਜਲੰਧਰ ਪੱਕੇ ਤੌਰ 'ਤੇ ਵਸ ਗਿਆ। ਸਰਕਾਰੀ ਮਿਡਲ ਸਕੂਲ, ਭੰਡਾਲਬੇਟ, ਲਬੂਰਾਮ ਦੁਆਬਾ ਹਾਇਰ ਸੈਕੰਡਰੀ ਸਕੂਲ ਜਲੰਧਰ ਅਤੇ ਮੇਹਰ ਚੰਦ ਪੌਲੀ ਟੈਕਨਿਕ ਜਲੰਧਰ ਵਿਚ ਆਪ ਪੜਦੇ ਰਹੇ ਅਤੇ ੧੫ ਅਕਤੂਬਰ ੧੯੭੦ ਨੂੰ ਬਿਜਲੀ ਬੋਰਡ ਵਿੱਚ ਜੂਨੀਅਰ ਡਰਾਫਟਸਮੈਨ ਵਜੋਂ ਨੌਕਰੀ ਗ੍ਰਹਿਣ ਕੀਤੀ। ਅੰਮ੍ਰਿਤਸਰ, ਪਠਾਨਕੋਟ, ਲੁਧਿਆਣਾ ਅਤੇ ਅੰਤ ਉਤੇ ਜਲੰਧਰ ਦਫਤਰਾਂ ਵਿੱਚ ਨੌਕਰੀ ਕਰਦਿਆਂ ਆਪ ਡੀਵੀਯਨਲ ਹੈਡ ਡਰਾਫਟਸਮੈਨ ਦੇ ਅਹੁਦੇ ਤੱਕ ਪਹੁੰਚੇ।

ਆਪ ਦਾ ਅਨੰਦ ਕਾਰਜ ਬੀਬੀ ਸਤਿੰਦਰ ਕੌਰ ਸਪੁਤਰੀ ਸ. ਜਗਦੀਸ਼ ਸਿੰਘ ਵਿਰਦੀ ਨਾਲ ੨ ਅਕਤੂਬਰ ੧੯੭੩ ਨੂੰ ਗੁਰਦਾਸਪੁਰ ਵਿੱਚ ਹੋਇਆ। ਆਪ ਦੋ ਸਪੁਤਰਾਂ ਅਤੇ ਇਕ ਸਪੁਤਰੀ ਦੇ ਪਿਤਾ ਹਨ। ਆਪ ਦਾ ਵੱਡਾ ਸਪੁਤਰ ਪਰਮਵੀਰ ਸਿੰਘ ਆਇਰਲੈਂਡ ਵਿੱਚ ਪਰਿਵਾਰ ਸਮੇਤ ਸਥਾਪਤ ਹੈ ਅਤੇ ਛੋਟਾ ਕਰਨਬੀਰ ਸਿੰਘ ਬਿਜਲੀ ਇੰਜੀਨੀਅਰ ਡਿਪਲੋਮਾ ਹੋਲਡਰ ਜਲੰਧਰ ਵਿੱਚ ਕਾਰੋਬਾਰ ਚਲਾ ਰਿਹਾ ਹੈ।

ਆਪ ਜਲੰਧਰ ਅਤੇ ਸ੍ਰੀ ਭੈਣੀ ਸਾਹਿਬ ਵਿੱਚ ਸੇਵਾ ਕਾਰਜਾਂ ਵਿੱਚ ਸਦਾ ਹੀ ਸਰਗਰਮੀ ਨਾਲ ਸ਼ਾਮਲ ਰਹੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਅਤੇ ਖੁਸ਼ੀਆਂ ਪ੍ਰਾਪਤ ਕਰ ਕੇ ਗੁਰੂ ਹੁਕਮਾਂ ਤੇ ਫੁਲ ਚੜ੍ਹਾ ਰਹੇ ਹਨ।

ਮਿਤੀ ੨੯ ਮਈ ੨੦੦੪ ਨੂੰ ਆਪ ਦੇ ਮਹਿਕਮੇ ਵਲੋਂ ਭਰਪੂਰ ਵਦਾਇਗੀ ਪਾਰਟੀ ਦਿਤੀ ਗਈ। ਇਸ ਵਿੱਚ ਮਹਿਕਮੇ ਦੇ ਅਫਸਰਾਂ ਇੰਜੀਨੀਅਰਾਂ ਨਿਗਮਨ ਇੰਜੀਨੀਅਰ ਅਤੇ ਡਰਾਫਟਸਮੈਨ ਐਸੋਸੀਏਸ਼ਨ ਦੇ ਮੈਂਬਰਾਂ ਵਲੋਂ ਆਪ ਨੂੰ ਫੁਲਾਂ ਦੇ ਹਾਰਾਂ, ਸਿਰਪਾਓ, ਮੋਮੈਂਟੋ ਅਤੇ ਚੈਕ ਭੇਟ ਕਰਕੇ ਸਨਮਾਨਤ ਕੀਤਾ ਗਿਆ। ਅਸੀਂ ਸ. ਦੀਪ ਸਿੰਘ ਵਲੋਂ ਸ਼ਾਨ ਨਾਲ ਅਤੇ ਈਮਾਨਦਾਰੀ ਨਾਲ ਆਪਣਾ ਕਾਲ ਸੰਪੂਰਕਣ ਕਰਨ ਤੇ ਵਧਾਈ ਅਰਪਿਤ ਕਰਦੇ ਹਾਂ ਅਤੇ ਆਸ ਕਰਦੇ ਹਾਂ ਕਿ ਆਪਣਾ ਸਮਾਂ ਉਹ ਸਮਾਜ ਸੇਵਾ ਲਈ ਹੋਰ ਵੀ ਸਰਗਰਮੀ ਨਾਲ ਅਰਪਿਤ ਕਰਣਗੇ।

*—ਸੰਪਾਦਕ ਵਰਿਆਮ*

## ਸ. ਹਰਭਜਨ ਸਿੰਘ ਬਟਾਲਵੀ ਸ਼ਰਧਾਂਜਲੀ ਸਮਾਗਮ

ਪੰਜਾਬੀ ਸਾਹਿਤਕ ਹਲਕਿਆਂ ਦੀ ਉੱਘੀ ਸ਼ਖਸੀਅਤ, ਆਕਾਸ਼ਬਾਣੀ ਦੇ ਸੀਨੀਅਰ ਅਧਿਕਾਰੀ (ਰਿਟਾ.) ਸ. ਹਰਭਜਨ ਸਿੰਘ ਬਟਾਲਵੀ ੨੭ ਜੁਲਾਈ ਨੂੰ ਸਦੀਵੀ ਵਿਛੋੜਾ ਦੇ ਗਏ ਸਨ। ੧ ਅਗਸਤ ੨੦੦੪ ਐਤਵਾਰ ਨੂੰ ਉਹਨਾਂ ਦੀ ਯਾਦ ਵਿਚ ਪਾਠ ਦੇ ਭੋਗ ਸਮੇਂ ਸ਼ਰਧਾਂਜਲੀ ਸਮਾਗਮ ਪਰਿਵਾਰ ਦੇ ਨਿਵਾਸ ਅਸਥਾਨ , ਮਾਸਟਰ ਤਾਰਾ ਸਿੰਘ ਨਗਰ ਜਲੰਧਰ ਵਿਚ ਹੋਇਆ। ਇਸ ਵਿਚ ਰੇਡੀਓ ਅਤੇ ਦੂਰਦਰਸ਼ਨ ਦੇ ਵਰਤਮਾਨ ਅਤੇ ਸਾਬਕਾ ਅਧਿਕਾਰੀ, ਪੰਜਾਬੀ ਦੇ ਲੇਖਕ ਅਤੇ ਰਿਸ਼ਤੇਦਾਰ ਦੂਰੋਂ ਨੇੜਿਓਂ ਪੁੱਜੇ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਖੁਲ੍ਹੇ ਪੰਡਾਲ ਵਿਚ ਰਾਗੀ ਸਿੰਘਾਂ ਵੈਰਾਗਮਈ ਕੀਰਤਨ ਕੀਤਾ। ਅਰਦਾਸ ਉਪਰੰਤ ਸ਼ਰਧਾਂਜਲੀ ਸਮਾਗਮ ਵਿਚ ਅਕਾਸ਼ਬਾਣੀ ਜਲੰਧਰ ਦੇ ਸਟੇਸ਼ਨ ਡਾਇਰੈਕਟਰ ਸ੍ਰੀ ਐਸ.ਵੀ. ਕਪਿਲ, ਦੂਰਦਰਸ਼ਨ ਜਲੰਧਰ ਦੇ ਸਾਬਕਾ ਐਸ.ਡੀ. ਸ੍ਰੀ ਐਮ.ਜੀ. ਗੌਤਮ, ਆਕਾਸ਼ਬਾਣੀ ਜਲੰਧਰ ਦੇ ਸਾਬਕਾ ਸੀਨੀਅਰ ਅਫ਼ਸਰ ਸ੍ਰੀ ਮੋਹਨ ਲਾਲ ਜੀ, ਸ੍ਰੀ ਐਸ.ਐਨ. ਕਪੂਰ, ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ, ਪ੍ਰਸਿੱਧ ਪੰਜਾਬੀ ਲੇਖਕ ਪ੍ਰੋ. ਪਿਆਰਾ ਸਿੰਘ ਭੋਗਲ, ਸ਼੍ਰੋਮਣੀ ਪੱਤਰਕਾਰ ਸ. ਗੁਰਬਖਸ਼ ਸਿੰਘ ਬੰਨੋਆਣਾ, ਜ਼ਿਲ੍ਹਾ ਭਾਸ਼ਾ ਅਫਸਰ ਜਲੰਧਰ ਸ. ਚੇਤੰਨ ਸਿੰਘ, ਗ਼ਜ਼ਲਗੋ

ਰਾਜਿੰਦਰ ਪ੍ਰਦੇਸੀ ਸਿਲਸਲੇਵਾਰ ਸ਼ਰਧਾਂਜਲੀ ਦੇ ਕੇ ਬਟਾਲਵੀ ਜੀ ਦੇ ਗੁਣਾਂ ਦਾ ਬਖਾਨ ਕਰਦਿਆਂ ਉਹਨਾਂ ਦੇ ਬੇਵਕਤ ਨਿਧਨ ਨੂੰ ਡੂੰਘਾ ਸਦਮਾ ਅਤੇ ਪੰਜਾਬ ਨੂੰ ਘਾਟਾ ਦਸਿਆ। ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, ਸਿਰਜਨਧਾਰਾ ਲੁਧਿਆਣਾ, ਪੰਜਾਬੀ ਗ਼ਜ਼ਲ ਮੰਚ ਫਲੌਰ ਵਲੋਂ ਸ਼ੋਕ ਮਤੇ ਪੜ੍ਹ ਕੇ ਸੁਣਾਏ ਗਏ ਸਨ। ਪੰਜਾਬੀ ਭਾਸ਼ਾ ਅਕੈਡਮੀ ਜਲੰਧਰ ਅਤੇ ਪੰਜਾਬ ਅਕੈਡਮੀ ਆਫ ਸੋਸ਼ਲ ਸਾਇੰਸਿਜ਼ ਲਿਟਰੇਚਰ ਐਂਡ ਕਲਚਰ ਦੇ ਪ੍ਰਧਾਨ ਡਾ. ਜੁਗਿੰਦਰ ਸਿੰਘ ਪੁਆਰ ਵਲੋਂ ਸ਼ੋਕ ਸੁਨੇਹਾ ਦੇਣ ਲਈ ਪ੍ਰਸਿੱਧ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਆਪ ਪੁੱਜੇ ਹੋਏ ਸਨ।

ਉੱਘੇ ਲੇਖਕ ਕਸ਼ਮੀਰ ਕਾਦਰ, ਸੰਤੋਖ ਸਿੰਘ ਰੰਧਾਵਾ, ਤਰਲੋਕ ਸਿੰਘ ਰੰਧਾਵਾ, ਨਿੰਦਰ ਘੁਗਿਆਣਵੀ, ਸ. ਮਹਿੰਦਰ ਸਿੰਘ ਹੈਡਮਾਸਟਰ ਬਟਾਲਾ, ਸ. ਹਰਜਿੰਦਰ ਸਿੰਘ ਬੱਲ, ਜਾਗੀਰ ਸਿੰਘ ਪ੍ਰੀਤ, ਸ. ਚੈਨ ਸਿੰਘ ਸਾਬਕਾ ਪੈਕਸ ਆਕਾਸ਼ਬਾਣੀ, ਸਮੇਤ ਭਾਰੀ ਗਿਣਤੀ ਵਿਚ ਲੋਕ ਪੁੱਜੇ ਹੋਏ ਸਨ। ਪ੍ਰੋਗਰਾਮ ਦਾ ਵਧੀਆ ਸੰਚਾਲਨ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰੈਸ ਸਕੱਤਰ ਸ੍ਰੀ ਕੁਲਵੰਤ ਜਗਰਾਓਂ ਨੇ ਕੀਤਾ। ਅੰਤ ਉੱਤੇ ਬਟਾਲਵੀ ਜੀ ਦੇ ਵੱਡੇ ਸਪੁੱਤਰ ਐਡਵੋਕੇਟ ਰੁਪਿੰਦਰਜੀਤ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਗੁਰੂ ਕਾ ਲੰਗਰ ਸਭ ਨੂੰ ਛਕਾਇਆ ਗਿਆ।

## ਬੀਬੀ ਗੁਰਬਚਨ ਕੌਰ



ਮੰਡੀ (ਹਿਮਾਚਲ) —ਬੀਬੀ ਗੁਰਬਚਨ ਕੌਰ ਜੀ ਸੁਪਤਨੀ ਡਾ. ਸੁਰਜੀਤ ਸਿੰਘ ਜੀ ਮਲਹੋਤਰਾ ੭੫ ਸਾਲ ਦੀ ਉਮਰ ਭੋਗ ਕੇ ਸਤਿਗੁਰੂ ਰਜ਼ਾ ਅਨੁਸਾਰ ਆਪਣੀ ਜੀਵਨ ਯਾਤਰਾ ਸਫ਼ਲ ਕਰਕੇ ੧੦ ਜੂਨ ੨੦੦੪ ਵੀਰਵਾਰ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ।

ਇਹਨਾਂ ਦਾ ਜਨਮ ਸਰਦਾਰ ਜੈਮਲ ਸਿੰਘ ਜੀ ਦੇ ਘਰ ਸ਼ੇਖੂਪੁਰੇ ਹੋਇਆ। ਇਹਨਾਂ ਦਾ ਅਨੰਦ ਕਾਰਜ ਡਾ. ਸੁਰਜੀਤ ਸਿੰਘ ਜੀ ਨਾਲ ਨਨਕਾਣਾ ਸਾਹਿਬ ਵਿਖੇ ੨ ਅਕਤੂਬਰ ੧੯੪੬ ਨੂੰ ਹੋਇਆ। ਬੀਬੀ ਜੀ ਬਹੁਤ ਹੀ ਸੁਸ਼ੀਲ ਸੁਭਾਅ ਦੇ ਸਨ।

ਬੀਬੀ ਜੀ ਦੇ ਅੰਤਮ ਸਸਕਾਰ ਤੋਂ ਬਾਦ ਇਹਨਾਂ ਦੇ ਘਰ ੧੯ ਜੂਨ ਤੱਕ ਰਾਤ ਨੂੰ ਨਾਮ ਸਿਮਰਨ ਤੇ ਸੰਤ ਪਰਮਜੀਤ ਜੀ, ਸਾਧਾ ਸਿੰਘ ਜੀ ਕਥਾ ਕਰਦੇ ਰਹੇ। ਸਾਧ ਸੰਗਤ ਬੜੀ ਕਿਰਪਾ ਕਰਦੀ ਰਹੀ ਦਰਸ਼ਨ ਦੇਂਦੀ ਰਹੀ।

ਬੀਬੀ ਜੀ ਦੇ ਨਮਿਤ ਪਾਠ ਦਾ ਭੋਗ ੨੦ ਜੂਨ ੨੦੦੪ ਦਿਨ ਐਤਵਾਰ ਨਾਮਧਾਰੀ ਧਰਮਸ਼ਾਲਾ ਮੰਡੀ ਵਿਖੇ ੧ ਤੋਂ ੩ ਵਜੇ ਤੱਕ ਪਾਇਆ ਗਿਆ। ਜਿਸ ਵਿਚ ਸੰਤ ਪਰਮਜੀਤ ਸਿੰਘ ਜੀ, ਜ. ਧਰਮ ਸਿੰਘ ਦਿੱਲੀ, ਜ. ਸਾਧਾ ਸਿੰਘ ਮੰਡੀ ਵਾਲਿਆਂ ਨੇ ਕੀਰਤਨ ਕਥਾ ਕੀਤਾ। ਵਿਸ਼ੇਸ਼ ਕਰਕੇ ਦਿੱਲੀ ਤੋਂ ਸੰਗਤ, ਲੁਧਿਆਣੇ ਤੋਂ ਸੂਬਾ ਹਰਭਜਨ ਸਿੰਘ ਜੀ ਅਤੇ ਹੋਰ ਵੀ ਮੰਡੀ ਤੋਂ ਸਾਰੇ ਹੀ ਵਰਗਾਂ ਵਿਚੋਂ ਕਾਫੀ ਸਜਣ ਸ਼ਾਮਲ ਹੋਏ।

ਕਥਾ ਕੀਰਤਨ ਤੋਂ ਉਪਰੰਤ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਕੁਝ ਸਜਨਾਂ ਨੇ ਮਾਤਾ ਜੀ ਨੂੰ ਸ਼ਰਧਾਂਜਲੀਆਂ ਦਿੱਤੀਆਂ, ਜਿਨਾਂ ਵਿਚ ਸੇਠ ਭਜਨੀਕ ਸਿੰਘ ਜੀ, ਜ. ਸਾਧਾ ਸਿੰਘ ਜੀ, ਮਨਜੀਤ ਸਿੰਘ ਜੀ, ਸੂਬਾ ਹਰਭਜਨ ਸਿੰਘ ਜੀ, ਸੰਤ ਜਸਵਿੰਦਰ ਸਿੰਘ ਜੀ ਵਿਸ਼ੇਸ਼ ਸਨ।

ਇਹ ਸਾਰਾ ਪ੍ਰੋਗਰਾਮ ਤਕਰੀਬਨ ੪ ਵਜੇ ਸਮਾਪਤ ਹੋਇਆ। ਸਾਧ ਸੰਗਤ ਦਾ ਬਹੁਤ ਇਕੱਠ ਸੀ।

ਮਾਤਾ ਜੀ ਛੋਟੇ ਸਪੁੱਤਰ ਪਰਮਜੀਤ ਸਿੰਘ ਜੀ ਅੱਜ ਕਲ੍ਹ ਵਿਦਿਅਕ ਜਥੇ ਦੇ ਕਨਵੀਨਰ ਹਨ।

* ਵਰਿਆਮ ਵਾਸਤੇ ੫੦੦/- ਰੁਪਏ ਸਹਾਇਤਾ ਭੇਜੀ ਗਈ।

------

## ਜਥੇਦਾਰ ਕਰਤਾਰ ਸਿੰਘ ਕਿਆਂਪੁਰ ਯਮਨਾ ਨਗਰ

ਯਮਨਾਨਗਰ ਵਿਖੇ ਨਿਵਾਸ ਰੱਖ ਰਹੇ ਪ੍ਰਸਿਧ ਜਥੇਦਾਰ ਸੰਤ ਕਰਤਾਰ ਸਿੰਘ ਜੀ ਜਿਨ੍ਹਾਂ ਦਾ ਪਿਛਲਾ ਪਿੰਡ ਕਿਆਂਪੁਰ (ਪਾਕਿਸਤਾਨ) ਵਿਚ ਸੀ ਨੇ ਆਪਣਾ ਸਾਰਾ ਜੀਵਨ ਧਰਮ ਦੀ ਕਿਰਤ ਕਰਨ ਅਤੇ ਕੀਰਤਨ ਨੂੰ ਸਮਰਪਿਤ ਕੀਤਾ। ਸਤਿਗੁਰਾਂ ਉਤੇ ਪੂਰਨ ਭਰੋਸਾ ਆਪ ਰੱਖਿਆ ਅਤੇ ਸੰਗਤ ਨੂੰ ਉਪਦੇਸ਼ ਦਿਤਾ। ਉਹ ਸਤਿਗੁਰਾਂ ਦੇ ਭਾਣੇ ਅਨੁਸਾਰ ਪਿਛਲੇ ਦਿਨ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਪਰਿਵਾਰ ਵਲੋਂ ਉਹਨਾਂ ਨਮਿਤ ਭੋਗ ਸਮੇਂ ਵਰਿਆਮ ਵਾਸਤੇ ਦੋ ਸੌ ਰੁਪਏ ਸੰਤ ਦਲੀਪ ਸਿੰਘ ਰਾਹੀਂ ਭੇਜੇ ਗਏ ਹਨ।

## ਸਵ: ਪ੍ਰਧਾਨ ਦਰਸ਼ਨ ਸਿੰਘ ਜਲੰਧਰ ਦੇ ਘਰੋਂ ਬੀਬੀ ਸੁਰਿੰਦਰ ਕੌਰ ਵੀ ਜੀਵਨ ਯਾਤਰਾ ਪੂਰੀ ਕਰ ਗਏ

੨੫ ਜਨਵਰੀ ੨੦੦੪ ਜਲੰਧਰ ਪ੍ਰੀਤ ਨਗਰ ਬਸਤੀ ਭੂਰੇ ਖਾਂ ਗੁਰਦੁਆਰੇ ਦੇ ਸਾਬਕਾ ਪ੍ਰਧਾਨ ਠੇਕੇਦਾਰ ਦਰਸ਼ਨ ਸਿੰਘ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਸਨ। ਇਸੇ ਸਾਲ ਹੀ ਉਹਨਾਂ ਦੀ ਜੀਵਨ ਸਾਥਨ ਬੀਬੀ ਸੁਰਿੰਦਰ ਕੌਰ ਮਿਤੀ ੯ ਅਗਸਤ ੨੦੦੪ ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰ ਗਏ ਹਨ। ਬੀਬੀ ਸੁਰਿੰਦਰ ਕੌਰ ਜੀ ਨਮਿਤ ਪਾਠ ਦਾ ਭੋਗ ਮਿਤੀ ੧੫ ਅਗਸਤ ੨੦੦੪ ਨੂੰ ਲਭੂ ਰਾਮ ਦੁਆਬਾ ਸਕੂਲ ਜਲੰਧਰ ਦੇ ਖੁਲੇ ਮੈਦਾਨ ਵਿਚ ਪਾਇਆ ਗਿਆ। ਸ੍ਰੀ ਭੈਣੀ ਸਾਹਿਬ ਤੋਂ ਆਏ ਜਥੇਦਾਰ ਇਕਬਾਲ ਸਿੰਘ ਜੀ ਨੇ ਦੀਵਾਨ ਕੀਰਤਨ ਦੁਆਰਾ ਪ੍ਰਧਾਨ ਦਰਸ਼ਨ ਸਿੰਘ ਪਰਿਵਾਰ ਦਾ ਇਤਿਹਾਸ ਅਤੇ ਸਤਿਗੁਰੂ ਜੀ ਦੇ ਭਾਣੇ ਨੂੰ ਮਨੰਣ ਲਈ ਪ੍ਰੇਰਣਾ ਕੀਤੀ। ਨੈਸ਼ਨਲ ਐਵਾਰਡੀ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਜੀ ਨੇ ਭਾਵ ਪੂਰਨ ਸ਼ਰਧਾਂਜਲੀ ਉਪਰੰਤ ਸਟੇਜ ਸੰਚਾਲਨ ਕੀਤਾ। ਸੰਤ ਬਲਬੀਰ ਸਿੰਘ ਮੌਜੀ, ਸੂਬਾ ਜਗਤਾਰ ਸਿੰਘ ਭੱਟੀ, ਸੰਤ ਦਲੀਪ ਸਿੰਘ ਨਾਮਧਾਰੀ ਲੁਧਿਆਣਾ, ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ, ਜਥੇਦਾਰ ਹਜ਼ਾਰਾ ਸਿੰਘ ਜੀ ਅਤੇ ਹੋਰ ਸਜਨਾਂ ਨੇ ਸ਼ਰਧਾਂਜਲੀਆਂ ਦਿਤੀਆਂ ਲੰਗਰ ਗੁਰੂ ਦਾ ਅਤੁਟ ਵਰਤਿਆ। ਸੰਤ ਦਰਸ਼ਨ ਸਿੰਘ ਜੀ ਦੇ ਸਪੁਤਰਾਂ ਗੁਰਮੀਤ ਸਿੰਘ, ਲਖਬੀਰ ਸਿੰਘ, ਸੁਰਿੰਦਰ ਸਿੰਘ, ਤਜਿੰਦਰ ਸਿੰਘ, ਹਰਵਿੰਦਰ ਸਿੰਘ ਸਹਿਤ ਸਾਰੇ ਪਰਿਵਾਰ ਨੇ ਆਈਆਂ ਸੰਗਤਾਂ ਦੀ ਸੇਵਾ ਕੀਤੀ। ਪਰੇਮ ਸਹਿਤ

ਇਸ ਅਵਸਰ ਤੇ ਵਰਿਆਮ ਵਾਸਤੇ ੨੦੦/- ਰੁਪਏ ਸਹਾਇਤਾ ਵੀ ਭੇਟ ਕੀਤੀ ਗਈ।

## ਸੰਤ ਹਜ਼ੂਰ ਸਿੰਘ ਮਨਚੰਦਾ

**ਮੰਡੀ**—ਸੰਤ ਹਜ਼ੂਰ ਸਿੰਘ ਜੀ ਮਨਚੰਦਾ ਜੋ ਕਿ ੪-੫ ਦਿਨ ਬਿਮਾਰ ਰਹਿ ਕੇ ੧੪ ਅਪ੍ਰੈਲ ੨੦੦੪ ਨੂੰ ਸਵੇਰੇ ੪.੧੫ ਤੇ ਆਪਣੀ ਜੀਵਨ ਯਾਤਰਾ ਸਫਲ ਕਰਕੇ ਸ੍ਰੀ ਸਤਿਗੁਰੂ ਜੀ ਚਰਨਾਂ ਵਿਚ ਜਾ ਬਿਰਾਜੇ ਹਨ।

ਸੰਤ ਹਜ਼ੂਰ ਸਿੰਘ ਜੀ ਪਿਛੋਂ ਦਾਤੇਵਾਲ ਜ਼ਿਲਾ ਸਿਆਲਕੋਟ ਦੇ ਰਹਿਣ ਵਾਲੇ ਸਨ। ਇਹਨਾਂ ਦੇ ਪਿਤਾ ਸੰਤ ਹਾਕਮ ਸਿੰਘ ਜੀ ਤੇ ਉਹਨਾਂ ਦੇ ਚਾਰ ਲੜਕੇ ਸੇਠ ਪ੍ਰੀਤਮ ਸਿੰਘ ਜੀ, ਸੰਤ ਬਲਵੰਤ ਸਿੰਘ ਜੀ, ਗੁਰਬਚਨ ਸਿੰਘ ਜੀ ਤੇ ਹਜ਼ੂਰ ਸਿੰਘ ਜੀ ਸਨ।



ਸੰਤ ਹਜ਼ੂਰ ਸਿੰਘ ਜੀ ਜਿੰਨਾ ਚਿਰ ਵੀ ਰਹੇ ਸਾਧ ਸੰਗਤ ਨਾਲ ਰਹਿ ਕੇ ਹਰ ਤਰ੍ਹਾਂ ਦੀ ਸੇਵਾ ਤਨੋ ਮਨੋ ਧਨੋ ਹੋ ਕੇ ਕਰਦੇ ਰਹੇ। ਮੰਡੀ ਪ੍ਰਬੰਧਕ ਕਮੇਟੀ ਵਿਚ ਰਹਿ ਕੇ ਉਹਨਾਂ ਨੇ ਬੜੀ ਸੇਵਾ ਕੀਤੀ। ਦੂਸਰੇ ਸਮਾਜਾਂ ਵਿੱਚ ਵੀ ਉਹਨਾਂ ਦਾ ਠੀਕ ਮਾਣ-ਸਨਮਾਣ ਸੀ। ਉਹਨਾਂ ਨੇ ਆਪਣੇ ਸਾਰੇ ਪਰਿਵਾਰ ਨੂੰ ਸਤਿਗੁਰੂ ਜੀ ਚਰਨਾਂ ਨਾਲ ਜੋੜ ਕੇ ਰਖਿਆ ਹੋਇਆ ਸੀ। ਅੱਜ ਵੀ ਉਹਨਾਂ ਦੇ ਘਰ ਵਿਚ ਗੁਰਸਿਖੀ ਪੂਰੀ ਤਰ੍ਹਾਂ ਕਾਇਮ ਹੈ। ਸਾਰਾ ਹੀ ਪਰਿਵਾਰ ਸੇਵਾਦਾਰ ਪਰਿਵਾਰ ਹੈ।

ਉਹਨਾਂ ਦੇ ਪਰਿਵਾਰ ਦੀ ਇਹ ਹੀ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਹੈ ਕਿ ਸਾਡੇ ਪਰਿਵਾਰਾਂ ਨੂੰ ਗੁਰਸਿੱਖੀ ਜੀਵਨ ਬਖਸ਼ੀ ਰਖਣ ਤੇ ਆਪਣੇ ਚਰਨਾਂ ਦੀ ਪ੍ਰਤੀਤ ਬਖਸ਼ੀ ਰੱਖਣ।

੨੫ ਅਪ੍ਰੈਲ ਦਿਨ ਐਤਵਾਰ ਨੂੰ ਨਾਮਧਾਰੀ ਧਰਮਸ਼ਾਲਾ ਵਿਖੇ ਮੇਲਾ ਕੀਤਾ ਗਿਆ। ਜਿਸ ਵਿਚ ਸੰਤ ਪਰਮਜੀਤ ਸਿੰਘ ਜ. ਸਾਧਾ ਸਿੰਘ, ਜ. ਸੇਵਾ ਸਿੰਘ ਜੀ ਦਿੱਲੀ ਵਾਲਿਆਂ ਨੇ ਕਥਾ ਕੀਰਤਨ ਕਰਕੇ ਸੰਗਤ ਨੂੰ ਨਿਹਾਲ ਕੀਤਾ। ਇਹ ਸਾਰਾ ਪ੍ਰੋਗਰਾਮ ੩.੩੦ ਵਜੇ ਤੱਕ ਚਲਿਆ। ਬਾਦ ਵਿਚ ਪਾਠ ਦਾ ਭੋਗ ਪਾਇਆ ਗਿਆ ਤੇ ਰਾਮਕਲੀ ਸਦ ਪੜ੍ਹਿਆ ਗਿਆ। ਸੇਠ ਭਜਨੀਕ ਸਿੰਘ, ਜ. ਸਾਧਾ ਸਿੰਘ, ਮਨਜੀਤ ਸਿੰਘ, ਸੂਬਾ ਜੈਮਲ ਸਿੰਘ ਜੀ ਤੇ ਜਸਵਿੰਦਰ ਸਿੰਘ ਨੇ ਸੰਤ ਹਜ਼ੂਰ ਸਿੰਘ ਜੀ ਨੂੰ ਸ਼ਰਧਾਂਜਲੀਆਂ ਦਿੱਤੀਆਂ ਤੇ ਅਰਦਾਸ ਕੀਤੀ ਗਈ। ਉਸ ਦਿਨ ਦਾ ਇਕੱਠ ਸੰਤ ਹਜ਼ੂਰ ਸਿੰਘ ਜੀ ਦੇ ਸਾਰਿਆਂ ਨਾਲ ਪਿਆਰ ਦੀ ਇਕ ਮਿਸਾਲ ਸੀ।

ਉਪਰੰਤ ਸਾਰੀ ਸੰਗਤ ਵਾਸਤੇ ਲੰਗਰ ਤਿਆਰ ਸੀ। ਪਰਿਵਾਰ ਦੇ ਮੈਂਬਰਾਂ ਨੇ ਆਈ ਸੰਗਤ ਨੂੰ ਲੰਗਰ ਛਕਾਉਣ ਆਪ ਸੇਵਾ ਕੀਤੀ। ਇਸ ਤਰ੍ਹਾਂ ਇਹ ਸਾਰਾ ਮੇਲਾ ਸਮਾਪਤ ਹੋਇਆ।

* ਵਰਿਆਮ ਵਾਸਤੇ ੨੫੦/- ਸਹਾਇਤਾ ਦਿੱਤੀ ਗਈ।

—*ਜ. ਸਾਧਾ ਸਿੰਘ, ਮੰਡੀ*

# ਪ੍ਰਤੀਕਿਰਿਆ

ਜੁਲਾਈ ਦੇ 'ਵਰਿਆਮ' ਵਿਚ ਆਪਣੀ ਹਾਜ਼ਰੀ ਲੱਗੀ ਵੇਖ ਕੇ ਪ੍ਰਸੰਨਤਾ ਹੋਈ। ਪ੍ਰੰਤੂ ਸਭ ਤੋਂ ਵੱਧ ਪ੍ਰਸੰਨਤਾ ਏਸੇ ਹੀ ਅੰਕ ਵਿਚ ਛਪੀਆਂ ਮਾਸਟਰ ਅਮਰੀਕ ਸਿੰਘ ਜੀ ਦੀਆਂ ਦੋ ਰਚਨਾਵਾਂ ਨੂੰ ਪੜ੍ਹਕੇ ਹੋਈ।

'ਆਪਣੇ ਪੰਝਤਰਵੇਂ ਜਨਮ ਦਿਨ ਤੇ' ਕਵਿਤਾ ਵਿਚ ਸੁਹਿਰਦ ਮਾਸਟਰ ਜੀ ਵਲੋਂ ਵਿਅਕਤ ਕੀਤੇ ਵਲਵਲੇ ਕਿਸੇ ਸ਼ਹੁ-ਸਾਗਰ ਨਾਲ ਇਕ-ਮਿਕ ਹੋ ਚੁੱਕੀ ਜੀਵਨ ਨੈ ਦੀਆਂ ਲਹਿਰਾਂ ਜਾਂ ਤਰੰਗਾਂ ਹਨ ਜੋ 'ਹਰੀ' ਦੇ ਵਿਸਮਾਦ ਵਿਚ ਵਿਲੀਨ ਹੋ ਜਾਣਾ ਲੋਚਦੀਆਂ ਹੋਈਆਂ ਵੀ ਅਕਾਲ ਪੁਰਖ ਦੀ ਵਿਸ਼ਾਲ ਸ੍ਰਿਸ਼ਟੀ ਦੇ ਹਰ ਸਜੀਵ ਅੰਗ ਨੂੰ ਖੁਸ਼ ਤੇ ਆਨੰਦ ਵੇਖਣਾ ਚਾਹੁੰਦੀਆਂ ਹਨ। ਮਾਸਟਰ ਅਮਰੀਕ ਸਿੰਘ ਜੀ ਆਪਣੇ ਵਾਸਤੇ ਕੁਝ ਵੀ ਨਹੀਂ ਚਾਹੁੰਦੇ। ਉਹ ਦੂਸਰਿਆਂ ਨੂੰ ਖੁਸ਼ੀ ਦੇਣ ਵਿਚ ਹੀ ਆਪਣੀ ਖੁਸ਼ੀ ਨੂੰ ਰੂਪਮਾਨ ਹੁੰਦੇ ਵੇਖਣ ਦੇ ਇਛੁੱਕ ਹਨ। ਖੁਸ਼ੀ ਵੰਡ ਕੇ ਖੁਸ਼ ਹੋਣਾ ਇਕ ਵੱਡੀ ਕਲਾ ਹੈ। ਅਜੋਕੇ ਭੌਤਿਕਵਾਦੀ ਯੁੱਗ ਦੀ ਰੀਤ ਦੇ ਉਲਟ ਉਹ ਆਪਣੇ ਜਨਮ ਦਿਨ ਉੱਤੇ ਤੁਹਾਡੇ ਸਾਡੇ ਪਾਸੋਂ ਕੁਝ ਮੰਗਣ ਜਾਂ ਪ੍ਰਾਪਤ ਕਰਨ ਦੀ ਉਮੀਦ ਰੱਖਣ ਵਾਲੇ ਆਮ ਆਦਮੀ ਨਹੀਂ। ਮਾਸਟਰ ਜੀ ਉਹ 'ਪੂਰਨ' ਇਨਸਾਨ ਹਨ ਜੋ ਦੂਸਰਿਆਂ ਨੂੰ ਅਸੀਸ ਤੇ ਖੁਸ਼ੀ ਦੇਣ ਵਿਚ ਹੀ ਖੁਦ ਨੂੰ ਮਿਲੀ 'ਸੁਗਾਤ' ਸਮਝਦੇ ਹਨ। ਆਪਣੇ ਜਨਮ ਦਿਨ 'ਤੇ ਦੂਸਰਿਆਂ ਨੂੰ ਦਿਲ ਖੋਲ੍ਹ ਕੇ ਸੁਗਾਤਾਂ ਦੇਣ ਵਾਲੇ ਮਾਸਟਰ ਅਮਰੀਕ ਸਿੰਘ ਜੀ ਬਹੁਤ ਹੀ 'ਨਿਵੇਕਲੇ' ਇਨਸਾਨ ਹਨ।

ਖੁਦਾ ਕਰੇ, ਮਾਸਟਰ ਜੀ ਉਮਰਾ ਦੀ ਇਕ ਸਦੀ ਤੋਂ ਵੱਧ ਜਿਊਣ ਤੇ ਸਦਾ ਖੁਸ਼ ਰਹਿਣ।

ਦੂਸਰੀ ਰਚਨਾ 'ਕੀ ਜਾਣਾ ਉਹ ਕੌਣ' ਉਸ ਰੌਅ ਦਾ ਖੁਲਾਸਾ ਹੈ ਜੋ ਸਮੁੱਚੀ ਸ੍ਰਿਸ਼ਟੀ ਦੇ ਕਣ-ਕਣ ਵਿਚ ਮੌਜੂਦ ਹੈ। ਜੇਬ-ਕਤਰੇ ਤਾਂ ਗੰਦੇ ਨਾਲੇ ਦੇ ਕੀੜੇ ਹਨ, ਜੋ ਗੰਦਗੀ ਵਿਚ ਪਨਪਦੇ ਹਨ। ਧੋਖੇਬਾਜ਼ ਤੇ ਠੱਗ ਅਜਿਹੇ ਹੀ ਅਨਸਰਾਂ ਦੇ ਵੱਡ-ਅਕਾਰੀ ਜ਼ਹਿਰੀਲੇ ਨਾਗ ਹੁੰਦੇ ਹਨ, ਜੋ ਸਮਾਜ ਨੂੰ ਜ਼ਹਿਰੀਲੇ ਡੰਗ ਮਾਰਦੇ ਹਨ।

ਮਾਸਟਰ ਜੀ ਦੀ ਮਾਮੂਲੀ ਜਿਹੀ ਘਬਰਾਹਟ ਪਿੱਛੇ ਵੀ ਕਿਸੇ ਮਹਾਨ ਤੇ ਅਦਿੱਖ ਸ਼ਕਤੀ ਦਾ ਆਸਰਾ ਪ੍ਰਤੱਖ ਨਜ਼ਰ ਆਉਂਦਾ ਹੈ। ਹੋਰ ਕੋਈ ਹੁੰਦਾ ਤਾਂ ਆਪਣੀ ਜੇਬ ਕੱਟੀ ਜਾਣ 'ਤੇ ਸ਼ੋਰ ਮਚਾਉਂਦਾ, ਹਾਲ-ਪਾਰ੍ਰਿਆ ਪਾਉਂਦਾ। ਪਰ ਨਹੀਂ, ਇਸ ਇਨਸਾਨ ਦੇ ਮਨ ਨੂੰ ਢਾਰਸ ਹੈ ਕਿ ਜਿਸ ਨੇ ਇਨ੍ਹਾਂ ਨੂੰ ਇਮਤਿਹਾਨ ਦੀ ਘੜੀ 'ਚ ਪਾਇਆ ਹੈ, ਪਾਰ ਵੀ ਉਸੇ ਨੇ ਹੀ ਲਗਾਉਣਾ ਹੈ। ਬੰਦੇ ਦੀ ਆਸਥਾ ਤੇ ਵਿਸ਼ਵਾਸ, ਸਿਦਕ-ਭਰੋਸਾ, ਸਬਰ ਤੇ ਸੰਤੋਖ ਉਹ ਅਹਿਲ ਥੰਮ ਹਨ, ਜਿਨ੍ਹਾਂ ਉੱਪਰ ਇਨਸਾਨ ਦੀ ਜ਼ਿੰਦਗੀ ਦਾ ਮਹੱਲ ਉਸਰਦਾ ਹੈ। ਅਜਿਹੇ ਮਹੱਲਾਂ ਨੂੰ ਕਿਸੇ ਭੂਚਾਲ ਦਾ ਵੀ ਭੈਅ ਨਹੀਂ ਹੁੰਦਾ, ਅਜਿਹੀਆਂ ਛੁਟ-ਪੁੱਟ ਘਟਨਾਵਾਂ ਉਨ੍ਹਾਂ ਨੂੰ ਕੀ ਵਿਚਲਿਤ ਕਰਨਗੀਆਂ ? ਜਿਹੜੇ ਲੋਕ ਆਪਣੇ ਸਿਰਤਾਜ ਤੇ ਸ੍ਰਿਸ਼ਟੀ ਦੇ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਹੁੰਦੇ ਹਨ ਉਹ ਭਲੀ ਭਾਂਤ ਜਾਣਦੇ ਹਨ ਕਿ ਕਿਸੇ ਮੁਸੀਬਤ 'ਚੋਂ ਨਿਕਲਣ ਦਾ ਰਾਹ ਵੀ ਉਸ ਕਰਤੇ ਨੇ ਆਪ ਹੀ ਰੁਸ਼ਨਾਅ ਦੇਣਾ ਹੈ।

ਦੂਜੇ ਬੰਨੇ, ਉਹ ਨੌਜਵਾਨ ਨਾਮਧਾਰਨ ਬੀਬੀ (ਜੋ ਚੁੱਪ ਚੁਪੀਤੇ ਮਾਸਟਰ ਜੀ ਦੀ ਸਹਾਇਤਾ ਨੂੰ ਬਹੁੜੀ) ਦਾ ਕਿਰਦਾਰ ਗੁਰਸਿੱਖੀ ਆਚਾਰ ਦੀ ਉਦਾਹਰਣ ਹੈ। ਦੂਸਰਿਆਂ ਦੇ ਕੰਮ ਆਉਣਾ ਤੇ ਮੁਸੀਬਤ ਵਿਚ ਬੰਦੇ ਦੀ ਮਦਦ ਕਰਨਾ ਗੁਰਸਿੱਖੀ ਸਿੱਖਿਆ ਦੀ ਪਹਿਲੀ ਪੌੜੀ ਹੈ। ਉਸ ਬੀਬੀ ਸਾਹਵੇਂ 'ਮਾਸਟਰ ਜੀ' ਦੀ ਜਗ੍ਹਾ ਕੋਈ ਹੋਰ ਵੀ ਭਲਾਮਾਣਸ ਬਜ਼ੁਰਗ ਹੁੰਦਾ, ਤਾਂ ਵੀ ਉਹ ਉਹੀ ਕੁਝ ਕਰਦੀ ਜੋ ਉਸ ਨੇ ਮਾਸਟਰ ਜੀ ਲਈ ਕੀਤਾ। ਚੰਗਿਆਂ ਨੇ ਕੁਝ ਚੰਗਾ ਕਰਨ ਦਾ ਹੀ ਪਾਠ ਪੜ੍ਹਿਆ ਹੁੰਦਾ ਹੈ ਤੇ ਬੁਰਿਆਂ ਨੇ ਬੁਰਾ ਕਰਨ ਦਾ।

ਮਾਸਟਰ ਜੀ ਦੀ ਇਸ ਹੱਡ-ਬੀਤੀ ਵਿਚੋਂ ਸਾਡੇ ਅਜੋਕੇ 'ਅੱਜ' ਦੀ ਤਸਵੀਰ ਵੀ ਵੇਖਣ ਨੂੰ ਮਿਲਦੀ ਹੈ ਤੇ ਗੁਰਸਿੱਖੀ ਜੀਵਨ-ਜਾਚ ਦੀ ਵੀ। ਨਵੀਂ ਪੀੜ੍ਹੀ ਇਸ ਨਿਵੇਕਲੀ ਜੀਵਨ-ਜਾਚ ਤੋਂ ਵਿਰਵੀ ਹੁੰਦੀ ਜਾ ਰਹੀ ਹੈ। ਧਨ-ਦੌਲਤ ਦੀ ਦੌੜ-ਧੁੱਪ ਵਿਚ ਉਲਝਿਆ ਇਨਸਾਨ, ਇਨਸਾਨੀ ਕਦਰਾਂ-ਕੀਮਤਾਂ ਪੱਖੋਂ ਸੱਖਣਾ ਅਤੇ ਪਰਮ-ਸ਼ਕਤੀ ਵਿਚ ਅਟੱਲ ਵਿਸ਼ਵਾਸ ਪੱਖੋਂ ਖਾਲੀ ਹੁੰਦਾ ਜਾ ਰਿਹਾ ਹੈ। ਇਹ ਆਪ ਬੀਤੀ ਸਾਨੂੰ ਸਾਡੇ 'ਆਪੇ' ਨਾਲ ਜੋੜਦੀ ਹੈ।

***—ਮਹਿੰਦਰ ਸਿੰਘ ਬੁਕਾ, ਭੈਣੀ ਸਾਹਿਬ***

ਵਰਿਆਮ ਨਾਲ ਮੇਰੀ ਪੁਰਾਣੀ ਸਾਂਝ ਹੈ ਤੇ ਮੇਰੇ ਦਿਲ ਦੀ ਆਵਾਜ਼ ਵਰਿਆਮ ਹੈ। ਇਸ ਦੀ ਲੰਮੀ ਉਮਰ ਲਈ ਮੇਰੀਆਂ ਸ਼ੁਭ ਇਛਾਵਾਂ ਕਬੂਲ ਕਰਨੀਆਂ।

***—ਸਰਵਨ 'ਰਾਹੀ'***
***ਰੁੜਕਾ ਕਲਾਂ, (ਜਲੰਧਰ)***

---

ਪਰਚਾ ਲਗਾਤਾਰ ਹਰ ਮਹੀਨੇ ਮਿਲਣ ਤੇ ਬਹੁਤ ਪ੍ਰਸੰਨਤਾ ਹੁੰਦੀ ਹੈ। ਮੈਟਰ ਦਿਲਚਸਪ, ਜੋ ਕਿ ਬਦੋਬਦੀ ਪੜ੍ਹਨ ਨੂੰ ਜੀਅ ਕਰਦਾ ਹੈ, ਦਿਖ ਸੋਹਣੀ ਤੇ ਤੁਹਾਡੀ ਮੇਹਨਤ ਤੇ ਘਾਲ-ਕਮਾਈ ਸਦਕਾ 'ਵਰਿਆਮ' ਪੰਜਾਬੀ ਪੱਤਰਕਾਰੀ ਤੇ ਸਾਹਿਤ ਦੇ ਪਿੜ ਵਿੱਚ ਵਿਲੱਖਣ ਤੇ ਨਿਵੇਕਲਾ ਮੁਕਾਮ ਹਾਸਿਲ ਕਰਨ 'ਚ ਸਫਲ ਹੋਇਆ ਹੈ।

*—ਸੁਰਜੀਤ ਸਿੰਘ ਮਿਨਹਾਸ*
*ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ*

---

ਅਗਸਤ ਅੰਕ ਦਾ ਟਾਈਟਲ ਪੇਜ ਕਮਾਲ ਦਾ ਹੈ। ਗੁਰੂ ਅਮਰਦਾਸ ਜੀ ਦੀ ਤੁੱਕ ਨੂੰ ਪੂਰਾ ਮੂਰਤੀਮਾਨ ਕਰਨ ਵਾਲੇ ਕਲਾਕਾਰ ਦੇ ਹੱਥ ਚੁੰਮਣ ਨੂੰ ਜੀਅ ਕਰਦਾ ਹੈ। ਗੁਰੂ ਸਾਹਿਬ ਦੀ ਪ੍ਰਕਿਰਤੀ, ਪ੍ਰਯਾਵਰਣ ਬਾਰੇ ਸੰਦੇਸ਼ ਅੱਜ ਵੀ ਓਨਾ ਹੀ ਸਾਰਥਕ ਹੈ।

*—ਸੁਵਰਨ ਸਿੰਘ ਵਿਰਕ*
*ਕਰੀਵਾਲਾ*

---

ਅਗਸਤ ੦੪ ਮੁੱਖ ਪੰਨੇ ਦੇ ਨਿਰਮਾਤੇ ਦਾ ਨਾਂ ਨਜ਼ਰ ਨਹੀਂ ਆਇਆ। ਧਰਤੀ ਠੀਕ ਇਵੇਂ ਹੀ ਕਲਮਲਿ ਹੋਈ ਪਈ ਏ। ਸੱਚ ਦੇ ਸੂਰਜ ਵਿਚੋਂ ਨਾਨਕ ਦਾ ਝਉਲਾ ਪੈਣਾ ਚਾਹੀਦਾ ਸੀ। ਡੱਬਵਾਲੀ ਤੇ ਕੁੰਭਾਕੋਣਮ ਚੇਤੇ ਆਉਂਦਿਆ ਹੀ ਬੱਚਿਆਂ ਦੀ ਕੁਰਲਾਹਟ ਤੇ ਕੋਮਲ ਜਿਸਮਾਂ ਦੀ ਬਦਬੂ ਸਿਰ ਨੂੰ ਚੜ੍ਹਨ ਲੱਗ ਪੈਂਦੀ ਏ। ਵਰਿਆਮ ਦੇ ਸੁਝਾਅ ਨਾਲ ਸਹਿਮਤ ਹਾਂ— ਮੈਡਲਾਂ ਦੀ ਕੋਈ ਲੋੜ ਨਹੀਂ। ਸ਼ਰਾਬ-ਸ਼ਬਾਬ ਤੇ ਡਾਲਰ ਚਾਹੀਦੇ ਨੇ। ਅਵਸਰ ਜੁੰਡਲੀ ਨੂੰ ਫਿਰ ਸ਼ਰਮ ਆਣੀ ਹਟ ਜਾਂਦੀ ਏ। ਜੇ ਵਿਰਕ ਨੇ ਕਦੇ ਕੋਈ ਪੁਸਤਕ ਲਿਖੀ, ਤਾਂ ਉਹ ਵੀ ਵੱਡ-ਆਕਾਰੀ ਹੋਏਗੀ, ਪਰ ਪੜ੍ਹਨੀ ਤਾਂ ਪਏਗੀ ਹੀ। ਸੰਤਾਂ ਬਾਰੇ ਗੱਲ ਕੋਈ ਸੰਤ ਹੀ ਕਰ ਸਕਦੈ, ਜੇ ਭਲਾ ਤਰਸੇਮ ਸਿੰਘ ਜੀ ਸੰਤ ਕਨੈਡਾ ਨਾ ਜਾਂਦੇ ? ਨਵਰਾਹੀ ਦੀਆਂ ਗੱਲਾਂ ਕਿਸੇ ਪਹੁੰਚੇ ਹੋਏ ਰਾਹੀਂ ਵਾਂਗੂ ਨੇ। ਸ਼ਾਲਾ! ਏਹਦੀ ਉਮਰ ਲੰਮੀ ਹੋਵੇ। ਜੀਆ ਨੱਥਾ ਦੀਆਂ ਹਵਾਲਾ ਪੁਸਤਕਾਂ ਵੇਖਣ ਤੇ ਜੀਅ ਕਰਦੈ। ਗੋਰਾਇਆ ਨੇ ਕਵੀ ਸਮਾਗਮ ਫਿਰ ਸਾਹਵੇਂ ਲੈ ਆਂਦਾ ਏ। ਗੋਸ਼ਟੀ ਦੀ ਰਿਪੋਰਟ ? ਜਦੋਂ ਕਿਸੇ ਸਨੇਹੀ ਨਾਲ ਅਸਨੇਹ ਕੀਤਾ ਜਾਏ ਤਾਂ ਸਿਆਹੀ ਖੋਲਣ ਲੱਗ ਪੈਂਦੀ ਏ।

*—ਸਾਧੂ ਸਿੰਘ ਕਿਸਾਨ*
*ਰਾਮਪੁਰ ਝੁਰੰਮਾਂਡੀ (ਸਿਰਸਾ)*

## ਜ਼ਰੂਰੀ ਧਿਆਨ ਹਿਤ

ਲਗਪਗ ਅਗਸਤ ੧੯੬੯ ਤੋਂ ਲਗਭਗ ਜੁਲਾਈ ੧੯੭੧ ਤੱਕ ਮੈਂ ਪੰਜਾਬੀ ਦੇ ਵੱਖ-ਵੱਖ ਮੈਗਜ਼ੀਨਾਂ— ਪ੍ਰੀਤਲੜੀ, ਆਰਸੀ, ਨਵਾਂ ਸਾਹਿਤ, ਜਾਗ੍ਰਿਤੀ ਅਤੇ ਸਭ ਤੋਂ ਵੱਧ ਦੇਸ਼ ਭਗਤ ਯਾਦਗਾਰ ਹਾਲ ਵਲੋਂ ਉਦੋਂ ਛਪਦੀ ਪੰਦਰਾ ਰੋਜ਼ਾ ਪੱਤਰਕਾ 'ਦੇਸ਼ ਭਗਤ ਯਾਦਾਂ' ਵਿਚ ਮਨਮਥ ਨਾਥ ਗੁਪਤ ਦੀ ਹਿੰਦੀ ਪੁਸਤਕ 'ਭਾਰਤ ਕੇ ਕ੍ਰਾਂਤੀਕਾਰੀ' ਦਾ ਪੰਜਾਬੀ ਅਨੁਵਾਦ 'ਭਾਰਤ ਦੇ ਇਨਕਲਾਬੀ' ਸਿਰਲੇਖ ਹੇਠ ਕਰਕੇ ਭੇਜਦਾ ਰਿਹਾ ਅਤੇ ਜੋ 'ਦੇਸ਼ ਭਗਤ ਯਾਦਾਂ' ਵਿਚ ਤਾਂ ਲਗਭਗ ਲੜੀਵਾਰ ਹੀ ਛਪਦਾ ਰਿਹਾ। ਇਹ ਕੁੱਲ ੧੯ ਲੇਖ ਸਨ। ਮੇਰੇ ਕੋਲ ਕਿਸੇ ਸਮੇਂ ਪੂਰਾ ਰਿਕਾਰਡ ਸੀ, ਪਰ ਕਈ ਵਾਰ ਦੀ ਘਰ ਅਦਲਾ ਬਦਲੀ ਵਿਚ ਦੋ-ਚਾਰ ਲੇਖ ਛੱਡ ਕੇ ਬਾਕੀ ਗੁੰਮ ਹੋ ਗਏ ਸਨ। ਇਨ੍ਹਾਂ ਪੱਤਰਕਾਵਾਂ ਦੇ ਪੁਰਾਣੇ ਪਾਠਕਾਂ ਨੇ ਜੋ ਆਪਣੇ ਸ਼ੌਕ ਨੂੰ ਇਹ ਪੱਤਰਕਾਵਾਂ ਸਾਂਭੀਆਂ ਹੋਣ ਅਤੇ ਉਪਰੋਕਤ ਕਾਲ ਵਿਚੋਂ ਜੇ ਉਹ ਇਨ੍ਹਾਂ ਪੱਤਰਕਾਵਾਂ ਦੇ ਉਪਲਬਧ ਹੋਣ ਬਾਰੇ ਸੂਚਨਾ ਦੇ ਸਕਣ ਤਾਂ ਮੈਂ ਬੇਹੱਦ ਸ਼ੁਕਰਗੁਜ਼ਾਰ ਹੋਵਾਂਗਾ। ਜੇ ਇਹ ਇਨ੍ਹਾਂ ਲੇਖਾਂ ਦੀ ਫੋਟੋ ਕਾਪੀ ਕਰਵਾ ਕੇ ਭੇਜ ਸਕਣਗੇ ਤਾਂ ਇਹ ਉਨ੍ਹਾਂ ਦਾ ਅਹਿਸਾਨ ਹੋਵੇਗਾ। ਫੋਟੋਕਾਪੀ ਦਾ ਖਰਚਾ ਦੇਣਾ ਮੇਰੀ ਜ਼ਿੰਮੇਵਾਰੀ ਹੋਵੇਗੀ। ਨਿਮਨ ਪਤੇ ਤੇ ਸੂਚਨਾ ਦੇਣ ਦੀ ਕਿਰਪਾ ਕੀਤੀ ਜਾਵੇ।

*—ਡਾ. ਚਮਨ ਲਾਲ*
*ਨਸੀਮ ਨਿਵਾਸ*
*੨੬੯੦, ਅਰਬਨ ਐਸਟੇਟ ਫੇਜ਼-੨*
*ਪਟਿਆਲਾ (ਪੰਜਾਬ) ੧੪੭੦੦੨*
*ਫੋਨ ਨੰ. (੦੧੭੫) ੨੨੮੫੭੭੪*

## ਸੁਯੋਗ ਵਰ-ਘਰ ਦੀ ਜ਼ਰੂਰਤ

ਇਕ ਪੜ੍ਹੇ-ਲਿਖੇ ਨਾਮਧਾਰੀ ਪਰਿਵਾਰ ਦੀ ਜੰਮਪਲ ਸੁੰਦਰ, ਸੁਸ਼ੀਲ ਤੇ ਸਿਆਣੀ, ਉਮਰ ੨੭ ਸਾਲ, ਕੱਦ ੫'-੧", ਇਕਹਿਰਾ ਸਰੀਰ, B.Sc. ਉਪਰੰਤ NIIT ਕੰਪਨੀ ਤੋਂ ਕੰਪਿਊਟਰ ਡਿਪਲੋਮਾ ਪ੍ਰਾਪਤ, ਦਿੱਲੀ ਵਿਚ ਇਕ ਮਲਟੀਨੈਸ਼ਨਲ ਕੰਪਨੀ ਵਿਚ 'ਟੈਕਨੀਕਲ ਸੁਪੋਰਟ' ਖੇਤਰ ਵਿਚ 'ਟੀਮ ਲੀਡਰ' ਵਜੋਂ ਵੀਹ ਹਜ਼ਾਰ ਰੁਪਏ ਮਹੀਨਾ ਕਮਾਉਂਦੀ ਤੇ ਅਮਰੀਕਾ ਤੋਂ ਟਰੇਂਡ ਲੜਕੀ ਵਾਸਤੇ ਸੁਯੋਗ ਵਰ-ਘਰ ਦੀ ਜ਼ਰੂਰਤ ਹੈ। ਸਿਹਤਮੰਦ ਕੰਪਿਊਟਰ ਪ੍ਰੋਫੈਸ਼ਨਲ ਤੇ ਪ੍ਰਗਤੀਸ਼ੀਲ ਨਾਮਧਾਰੀ/ਸ਼ੁਧ ਸ਼ਾਕਾਹਾਰੀ ਗੁਰਸਿੱਖ ਲੜਕਿਆਂ ਦੇ ਮਾਤਾ-ਪਿਤਾ ਸੰਪਰਕ ਕਰਨ ਦੀ ਖੇਚਲ ਕਰਨ। ਫੋਨ ੦੧੨੯-੫੦੧੭੮੧੫



੨੫ ਜੁਲਾਈ ੨੦੦੪ ਨੂੰ ਸੁਲਤਾਨਪੁਰ ਲੋਧੀ ਵਿਖੇ ਪਵਿਤਰ ਵੇਈਂ ਨਦੀ ਦੇ ਕੰਢੇ ਤੇ ਨਿਰਮਲ ਕੁਟੀਆ ਵਿਖੇ ਵੇਈਂ ਦੀ ਕਾਰ ਸੇਵਾ ਦੀ ਚੌਥੀ ਵਰ੍ਹੇ ਗੰਢ ਦੇ ਅਵਸਰ ਤੇ ਭਾਰੀ ਸਮਾਗਮ ਹੋਏ। ਇਸ ਕਾਰ ਸੇਵਾ ਦੇ ਮੁਖ ਸੰਚਾਲਕ ਵਿਸ਼ਵ ਪ੍ਰਸਿਧ ਸੰਤ ਬਲਬੀਰ ਸਿੰਘ ਸੀਚੇਵਾਲ ਵਰਿਆਮ ਸੰਪਾਦਕ ਨੂੰ ਸਿਰੋਪਾਓ ਅਤੇ ਸੋਵੀਨਰ ਭੇਟ ਕਰਦੇ ਹੋਏ। ਨਾਲ ਸ. ਬਲਬੀਰ ਸਿੰਘ ਸਾਬਕਾ ਐਮ.ਪੀ. ਵੀ ਬੈਠੇ ਹਨ।



ਪੰਜਾਬੀ ਸਾਹਿਤ ਸਭਾ ਸਿਰਸਾ ਵਲੋਂ ਪਿਛਲੇ ਦਿਨੀਂ ਪ੍ਰਸਿਧ ਲੇਖਕ ਸ. ਸਾਧੂ ਸਿੰਘ ਕਿਸਾਨ ਨਾਲ ਰੂਬਰੂ ਸਮੇਂ ਸਨਮਾਨ ਚਿੰਨ ਭੇਟ ਕਰਦੇ ਹੋਏ ਸਭਾ ਦੇ ਅਧਿਕਾਰੀ (ਰਿਪੋਰਟ ਪੰਨਾ ੩੯ ਤੇ)



ਸ. ਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਬਸਤੀ ਬੂਰੇ ਖਾਂ ਜਲੰਧਰ ਅਤੇ ਉਹਨਾਂ ਦੀ ਜੀਵਨ ਸਾਥਣ ਬੀਬੀ ਸਤਿੰਦਰ ਕੌਰ। ਸ. ਦੀਪ ਸਿੰਘ ਬਿਜਲੀ ਵਿਭਾਗ ਵਿਚੋਂ ਸਨਮਾਨ ਸਹਿਤ ਸੇਵਾ ਮੁਕਤ ਹੋਏ ਹਨ।(ਰਿਪੋਰਟ ਪੰਨਾ ੪੧ ਤੇ)

Registerd No. PB (0016) 2003 MONTHLY WARIAM Ladowali Road, Jalandhar- 144001
Regd. RNI No. 264533/75 Sep. -2004



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ - 2222543, ਨਿਵਾਸ- 2456289